## ਰਾਗ ਜੈਤਸਰੀ

ਜੈਤਸਰੀ ਰਾਗ ਦੀ ਗਣਨਾ ਭਾਰਤੀ ਸੰਗੀਤ ਦੇ ਅਸਾਧਾਰਣ ਰਾਗਾਂ ਵਿਚ ਕੀਤੀ ਜਾਂਦੀ ਹੈ। ਇਹ ਰਾਗ ਜਿਤਨਾ ਮਨੋਰੰਜਕ ਹੈ ਉਤਨਾ ਹੀ ਕਠਿਨ ਹੈ। ਜਿਸ ਨੂੰ ਸ਼ੁੱਧਤਾ ਸਹਿਤ ਮਹਾਨ ਗਾਇਕ ਹੀ ਗਾ ਸਕਦੇ ਹਨ।

ਸੰਸਕ੍ਰਿਤ ਗ੍ਰੰਥਾਂ ਵਿਚ ਇਸ ਰਾਗ ਨੂੰ ਕਈ ਨਾਮਾਂ ਨਾਲ ਸੰਬੋਧਨ ਕੀਤਾ ਗਿਆ ਹੈ ਜਿਵੇਂ : ਜੈਤ ਸ੍ਰੀ, ਜਯਸ੍ਰੀ, ਜਯੰਤ ਸ੍ਰੀ ਆਦਿ ਪਰ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ "ਰਾਗੁ ਜੈਤਸਰੀ" ਸ਼ਬਦ ਜੋੜ ਨਾਲ ਅੰਕਿਤ ਕੀਤਾ ਗਿਆ ਹੈ।

ਜੈਤਸਰੀ ਦੇ ਸਰੂਪ ਬਾਰੇ ਸੰਗੀਤਾਚਾਰੀਆਂ ਵਿਚ ਕਾਫੀ ਮਤਭੇਦ ਹੈ। ਕੁਝ ਇਸ ਨੂੰ ਮਾਰਵਾ ਮੇਲ ਦਾ ਰਾਗ ਸਵੀਕਾਰਦੇ ਹਨ ਅਤੇ ਤੀਬਰ ਧੈਵਤ ਦੀ ਵਰਤੋਂ ਕਰਦੇ ਹਨ। ਦੂਜੇ ਇਸ ਨੂੰ ਪੂਰਵੀ ਥਾਟ ਦਾ ਰਾਗ ਮੰਨਦੇ ਹਨ। ਤੀਜੇ ਇਸ ਦਾ ਥਾਟ ਤਾਂ ਪੂਰਵੀ ਹੀ ਮੰਨਦੇ ਹਨ ਅਤੇ ਆਰੋਹ-ਅਵਰੋਹ ਵਿਚ ਧੈਵਤ ਦਾ ਤਿਆਗ ਕਰਨ ਦੇ ਹਾਮੀ ਹਨ।

ਮੱਧਕਾਲ ਦੇ ਇਕ ਗ੍ਰੰਥਕਾਰ ਪੰਡਿਤ ਅਹੋਬਲ (1650 ਈ.) ਨੇ ਇਸ ਰਾਗ ਦਾ ਬਿਉਰਾ ਇਸ ਤਰ੍ਹਾਂ ਦਿਤਾ ਹੈ : "ਜੈਤਸਰੀ ਰਾਗ ਵਿਚ ਰਿਸ਼ਭ ਧੈਵਤ ਕੋਮਲ, ਗੰਧਾਰ, ਮੱਧਿਅਮ, ਨਿਸ਼ਾਦ ਤੀਬਰ ਅਤੇ ਆਰੋਹ ਵਿਚ ਰਿਸ਼ਭ ਧੈਵਤ ਵਰਜਿਤ ਹਨ।" ਵਰਤਮਾਨ ਵਿਚ ਉਪਰੋਕਤ ਚਾਰ ਮਤਾਂ ਵਿਚੋਂ ਪੰਡਿਤ ਅਹੋਬਲ ਦਾ ਵਿਆਖਿਆ ਜੈਤਸਰੀ ਦਾ ਸਰੂਪ ਵਧੇਰੇ ਪ੍ਰਚਾਰ ਵਿਚ ਹੈ।

ਆਧੁਨਿਕ ਪ੍ਰਚਲਿਤ ਥਾਟ ਵਰਗੀਕਰਣ ਅਨੁਸਾਰ ਜੈਤਸਰੀ ਨੂੰ ਵਿਦਵਾਨਾਂ ਨੇ ਪੂਰਵੀ ਥਾਟ ਦੇ ਅੰਤਰਗਤ ਰਖਿਆ ਹੈ। ਇਸ ਰਾਗ ਦੇ ਨਾਦਾਤਮਕ ਸਰੂਪ ਵਿਚ ਰਿਸ਼ਭ ਧੈਵਤ ਕੋਮਲ ਮੱਧਿਅਮ ਤੀਬਰ ਅਤੇ ਸ਼ੇਸ਼ ਸੁਰ ਸ਼ੁੱਧ ਪ੍ਰਯੋਗ ਹੁੰਦੇ ਹਨ। ਇਸ ਰਾਗ ਦੇ ਆਰੋਹ ਵਿਚ ਰਿਸ਼ਭ ਅਤੇ ਧੈਵਤ ਸੁਰਾਂ ਦਾ ਤਿਆਗ ਕੀਤਾ ਜਾਂਦਾ ਹੈ ਅਤੇ ਅਵਰੋਹ ਵਿਚ ਸਤ ਸੁਰ ਵਰਤੇ ਜਾਂਦੇ ਹਨ ਇਸ ਕਾਰਣ ਇਸਦੀ ਜਾਤੀ ਔਡਵ ਸੰਪੂਰਣ ਹੈ। ਇਸ ਰਾਗ ਦਾ ਵਾਦੀ ਸੁਰ ਗੰਧਾਰ ਅਤੇ ਸੰਵਾਦੀ ਨਿਸ਼ਾਦ ਹੈ। ਕੁਝ ਕਲਾਕਾਰ ਇਸ ਦਾ ਵਾਦੀ ਪੰਚਮ ਅਤੇ ਸੰਵਾਦੀ ਸ਼ੜਜ ਮੰਨਦੇ ਹਨ ਪਰ ਪਹਿਲਾ ਮਤ ਪ੍ਰਚਾਰ ਵਿਚ ਵਧੇਰੇ ਹੈ। ਜੈਤਸਰੀ ਰਾਗ ਨੂੰ ਸੰਗੀਤਕਾਰ ਨੇ ਸੰਧੀ-ਪ੍ਰਕਾਸ਼ ਰਾਗਾਂ ਦੇ ਵਰਗ ਵਿਚ ਸ਼ਾਮਲ ਕੀਤਾ ਹੈ। ਇਸ ਰਾਗ ਦੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ। ਗੰਧਾਰ ਵਾਦੀ ਹੋਣ ਦੇ ਕਾਰਣ ਇਸ ਨੂੰ ਪੂਰਵਾਂਗ ਵਾਦੀ ਰਾਗ ਮੰਨਿਆ ਜਾਂਦਾ ਹੈ।

ਜੈਤਸਰੀ ਰਾਗ ਦਾ ਅਤਿਅੰਤ ਨਿਕਟ ਵਰਤੀ ਰਾਗ ਪੂਰੀਆ ਧਨਾਸਰੀ ਹੈ, ਪੂਰੀਆ ਧਨਾਸਰੀ ਦੀ ਰੂਪ ਰੇਖਾ "ਮਰੇ ਮਰ੍ਹ ਗ" ਸੁਰ ਸੰਗੀਤ ਦੁਆਰਾ ਪ੍ਰਗਟਾਈ ਜਾਂਦੀ ਹੈ ਅਤੇ ਜੈਤਸਰੀ ਦੀ "ਪ ਮਧੁ ਮਗ, ਮਗ, ਮੇਗ, ਰੇ ਸਾ" ਦੁਆਰਾ। ਇਸ ਤੋਂ ਬਿਨਾਂ ਜੈਤਸਰੀ ਵਿਚ ਪੰਚਮ ਸੁਰ ਤੇ ਵਿਸ਼ੇਸ਼ ਤੌਰ ਤੇ ਨਿਆਸ ਕੀਤਾ ਜਾਂਦਾ ਹੈ ਅਤੇ "ਸਾਸਾ, ਗ ਗ ਪ" ਸੁਰਾਵਲੀ ਦੁਆਰਾ ਪੂਰੀਆ ਧਨਾਸਰੀ ਨਾਲੋਂ ਨਿਖੇੜਿਆ ਜਾਂਦਾ ਹੈ।

ਜੈਤਸਰੀ ਰਾਗ ਵਿਚ ਕਈ ਵਾਰ ਕਲਾਕਾਰ "ਮ੍ਹ ਪ੍ਹ ਨ੍ਹੀ ਸਾ ਰੇਸਾ" ਸੁਰ ਸੰਗਤੀ ਦਾ ਵੀ ਪ੍ਰਯੋਗ ਕਰਦੇ

ਕੰਨ ਗੋਚਰ ਹੁੰਦੇ ਹਨ ਜਿਸ ਤੋਂ ਸ੍ਰੋਤਿਆਂ ਨੂੰ ਸ੍ਰੀ ਰਾਗ ਦਾ ਭਰਮ ਉਤਪੰਨ ਹੋ ਜਾਂਦਾ ਹੈ। ਪਰੰਤੂ ਸ੍ਰੀ ਰਾਗ ਦੇ ਆਰੋਹ ਵਿਚ ਗੰਧਾਰ ਅਤੇ ਧੈਵਤ ਪੂਰਣ ਤੌਰ 'ਤੇ ਵਰਜਿਤ ਰਹਿੰਦੇ ਹਨ ਜਿਸ ਕਾਰਣ ਇਹ ਭੁਲੇਖਾ ਦੂਰ ਹੋ ਜਾਂਦਾ ਹੈ ਜਿਸ ਵੇਲੇ ਗਾਇਕ "ਸਾ ਸਾ ਗ ਗ ਪ" ਸੁਰਾਵਟ ਲੈਂਦਾ ਹੈ।

ਪਟਨਾ ਨਿਵਾਸੀ ਮੁਹੰਮਦ ਰਜ਼ਾ ਲਿਖਤ ਪੁਸਤਕ "ਨਗ਼ਮਾਤੇ ਆਸਫ਼ੀ" (1813 ਈ.) ਵਿਚ ਜੈਤਸਰੀ ਰਾਗ ਨੂੰ ਸ੍ਰੀ ਰਾਗ ਦੀ ਰਾਗਣੀ ਮੰਨਿਆ ਹੈ। "ਨਾਦ ਬਿਨੋਦ" ਦੇ ਕਰਤਾ ਗੋਸੁਆਮੀ ਪੰਨਾ ਲਾਲ (1846) ਨੇ ਇਸ ਨੂੰ ਦੀਪਕ ਦੀ ਰਾਗਣੀ "ਬੁਧ ਪ੍ਰਕਾਸ਼" ਦੇ ਲੇਖਕ ਨੇ ਇਸ ਨੂੰ ਮਾਲਕੌਂਸ ਦੀ ਨੂੰਹ ਅਤੇ "ਰਾਧਾ ਗੋਬਿੰਦ ਸੰਗੀਤਸਾਰ" ਦੇ ਸਿਰਜਣਹਾਰ ਨੇ ਜੈਤਸਰੀ ਨੂੰ ਦੇਸ਼ਕਾਰ ਦੀ ਰਾਗਣੀ ਮੰਨਿਆ ਹੈ। ਉਨ੍ਹਾਂ ਵਿਚ ਅਸਮਾਨਤਾ ਅਤੇ ਗੜਬੜ ਗੁਠਾਲਾ ਵੇਖਦਿਆਂ ਹੋਇਆਂ ਗੁਰਮਤਿ ਸੰਗੀਤ ਦੇ ਆਧਾਰ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਚੌਥੇ, ਪੰਜਵੇਂ, ਨੌਵੇਂ ਸਤਿਗੁਰਾਂ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਤੇ ਸਿਰਲੇਖ ਦੇ ਰੂਪ ਵਿਚ ਕੇਵਲ "ਰਾਗੁ ਜੈਤਸਰੀ" ਅੰਕਿਤ ਕੀਤਾ ਹੈ। ਜਿਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਨ ਨੇ ਮਧਕਾਲੀ ਕਪੋਲ ਕਲਪਨਾਂ ਵਾਲੀ ਰਾਗ-ਰਾਗਣੀ ਪੱਧਤੀ ਨੂੰ ਬਿਲਕੁਲ ਨਹੀਂ ਵਿਸਾਰਿਆ। ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਹੋਰ ਰਾਗਾਂ ਨੂੰ ਵੀ ਆਪਣੀ ਨਿਜੀ ਵਿਉਂਤ ਅਨੁਸਾਰ "ਰਾਗੁ" ਨਾਮਾਂ ਨਾਲ ਹੀ ਨਿਵਾਜਿਆ ਹੈ।

ਆਰੋਹ : ਸਾ, ਨ਼ੀਸਾ, ਗਪ, ਮਧੁਪ, ਨੀਸਾਂ।

ਅਵਰੋਹ : ਸਾਂਨੀ ਧੁਪ, ਮਗ, ਮਗ, ਰੇ ਸਾ।

ਮੁਖ ਅੰਗ : ਸਾ, ਨ਼ੀ ਸਾ ਗਪ; ਮ ਧੁ, ਮਗ, ਮਗ, ਰੇਸਾ।

## ਸੁਰ ਵਿਸਤਾਰ ਰਾਗ ਜੈਤਸਰੀ

1. ਸਾ, ਸਾਰੇ ਸਾ ਸਾ, ਨ਼ੀ, ਨ਼ੀ ਨ਼ੀਸਾ, ਨ਼ੀਰੇ ਸਾ, ਰੇ ਨ਼ੀ ਧ਼ਪ਼, ਮ਼ ਪ਼ ਮ਼ ਧ਼ ਪ਼, ਮ਼ ਧ਼ ਮ਼ ਗ਼, ਮ਼ ਮ਼ ਗ਼ ਪ਼, ਗ਼ ਮ਼ ਪ਼ ਧ਼ ਮ਼ਪ਼ ਗ਼ ਪ਼ ਮ਼ ਧ਼ ਪ਼, ਮ਼ ਧ਼ ਮ਼ ਗ ਮ਼ਗ, ਮ਼ ਧ਼ ਪ਼ ਪ਼ ਮ਼ ਪ਼ ਨ਼ੀ ਨ਼ੀ, ਧ਼ ਪ਼ ਮ਼ਪ਼ ਧ਼ ਪ਼, ਸਾ, ਮ਼ ਪ਼ ਨ਼ੀ ਸਾ ਰੇ ਰੇ ਸਾ, ਰੇ ਨ਼ੀ ਧ਼ ਪ਼ ਮ਼ ਪ਼ ਨ਼ੀ ਨ਼ੀਸਾ, ਨ਼ੀ ਰੇ ਸਾ।

2. ਨ਼ੀ ਸਾ ਗ; ਰੇ ਸਾ ਨ਼ੀ ਸਾ ਗ, ਮ ਮ ਗ, ਮ ਗ, ਰੇ ਸਾ, ਨ਼ੀ ਸਾ ਗ, ਸਾਸਾ ਗਗ ਮ, ਮ ਮ ਗ ਸਾਗ ਮ, ਮਗ, ਮਗ ਰੇ ਸਾ ਨ਼ੀ ਸਾਗ ਮ, ਮਗ ਸਾਗ ਮ ਪ ਮ ਗ ਪ ਮ, ਮ ਗੁਰੇ ਸਾ, ਸਾ ਸਾ ਗ ਗਪ, ਮ ਧੁਪ, ਪ ਧੁ ਮ ਪ ਗ ਮ ਗ ਪ ਮਧੁ ਪ ਪ ਮ ਗ ਮ ਪ ਧੁ ਮ ਪ ਮ ਧੁ ਮਗ, ਪ ਗ ਰੇ ਸਾ, ਗਪ ਮਧੁਪ, ਗ ਮ ਗ ਪ ਮਧੁ ਪ ਧੁ ਮਪ ਨੀ ਧੁਪ, ਧੁ ਮਗ, ਗ ਮ ਪ ਧੁਪ, ਨੀ ਧੁਪ, ਸਾਂਨੀ ਧੁਪ, ਨੀਧੁਪ, ਰੇਂ ਨੀ ਧੁਪ, ਮਧੁ ਮਗ ਮਗ, ਨੀ ਮਗ, ਮਗ, ਰੇ ਸਾ, ਨ਼ੀ ਨ਼ੀ ਰੇ ਸਾ।

3. ਪ ਪ ਮਧੁ ਮਗ, ਮਧੁਪ, ਸਾਂ, ਨੀਸਾਂ, ਸਾਂਨੀ ਧੁਪ ਮਗ ਮ ਧੁਪ ਸਾਂ, ਨੀਸਾਂ, ਸਾਂਰੇਂ, ਨੀਸਾਂ ਨੀਰੇਂ ਨੀ ਧੁਪ, ਮਪ ਧੁਪ ਮਪ ਨੀਸਾਂ ਨੀਸਾ, ਮਪ ਨੀਸਾਂ ਰੇਂ ਰੇਂਸਾਂ ਮ ਪ ਨੀਸਾਂ ਰੇਂ ਰੇਂਸਾਂ ਗਂ ਰੇਂ ਸਾਂ, ਨੀਸਾਂ ਗਂ, ਗ ਗਂ. ਰੇਂ ਸਾਂ, ਨੀਸਾਂਗਂ ਮਂ ਮਂ ਗਂ, ਰੇਂ ਸਾਂ ਗਂ ਗਂ ਰੇਂਸਾਂਨੀ ਸਾਂ ਗਂ ਮਂ, ਮਂ ਗਂ, ਸਾਂ ਸਾਂ ਗਂ ਗ ਪਂ ਮਂ ਧਂ ਮਂ ਗਂ ਮਂ ਗਂ, ਰੇਂਸਾਂ ਨੀਸਾਂ ਨੀਰੇਂ ਸਾਂ ਗਂ ਰੇਂਸਾ, ਨੀ, ਰੇਂ ਨੀ ਧੁਪ, ਮ ਪ ਸਾਂਨੀ ਧੁਪ, ਮਪ ਨੀਧੁਪ, ਮ ਪ ਧੁਪ, ਮਧੁ ਮ ਗ ਮਗ, ਗਪ, ਧੁਪ ਮਗ, ਪਗ ਰੇ ਸਾ, ਨੀ ਨੀ ਰੇ ਸਾ ।

## ਜੈਤਸਰੀ ਮਹਲਾ ੪ ਘਰੁ ੧ ਚਉਪਦੇ

ੴ ਸਤਿਗੁਰ ਪ੍ਰਸਾਦਿ

ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰ ਹਾਥੁ ਧਰਿਓ ਮੇਰੈ ਮਾਥਾ ॥
ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ ॥ ੧ ॥
ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥
ਗੁਰਿ ਪੂਰੈ ਹਰਿ ਨਾਮ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ ਰਹਾਉ ॥
ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ ॥
ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ ॥ ੨ ॥
ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ ॥
ਮੋਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥ ੩ ॥
ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥
ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥ ੪ ॥ ੧ ॥

(ਗੁ. ਗ੍ਰੰ. ਪੰਨਾ ੬੯੬)

**ਰਾਗ ਜੈਤਸਰੀ** — **ਤਿੰਨ ਤਾਲ**

| X | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| **ਸਥਾਈ :** | | | | ਮਗ | ਮਗ | ਰੇ | ਸਾ | ਨ਼ੀਸਾ | ਗਮ | ਗ | ਸਾਰਾ | ਮਪ | ਮ | ਮ | ਧ |
| | | | | ਮੇਂs | ਰੇs | ਮਨ | ਭਜੁ | ਰਾs | ss | ਮ | ਨਾs | ss | ਮੁ | ਸ | ਭਿ |
| ਪ | ਪ | ਪ | — | ਪ | ਪ | ਪ | — | ਮਪ | ਧੁ | ਮ | ਗ | ਮ | ਗ | ਗ | ਪ |
| ਅ | ਰ | ਥਾ | s | ਗੁ | ਰ | ਪੂ | s | ਰੈs | s | ਹ | ਰਿ | ਨਾ | s | ਮੁ | ਦਿ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਗ | ਰੇ | ਸਾ | ਸਾਸਾ | ਨੀ | ਸਾ | ਗ | — | ਪ | — | ਪ | ਪ | ਮਪ | ਨੀਸਾਂ | ਰੇਂਰੇਂ | ਸਾਂਨੀ |
| ੜਾ | s | ਇਆ | ਬਿਨੁ | ਨਾ | s | ਵੈ | s | ਜੀ | s | ਵ | ਨੁ | ਬਿs | ਰs | ਥਾs | ss |
| ਧੁਪ | ਮਗ | ਮਗ | ਰੇਸਾ | | | | | | | | | | | | |
| ss | ss | ss | ss | | | | | | | | | | | | |
| **ਅੰਤਰਾ :** | | | | ਪਪ | ਪ | ਪ | ਪ | ਮਪ | ਧੁ | ਮੰ | ਗ | ਪ | ਪ | ਧੁ | ਪ |
| | | | | ਮੇਰੈ | ਹੀ | ਅ | ਰੈ | ਰs | ਤ | ਨੁ | ਨਾ | s | ਮੁ | ਹ | ਰਿ |
| ਸਾਂ | ਸਾਂ | ਸਾਂ | — | ਸਾਂਸਾਂ | ਨੀਸਾਂ | ਗਂ | ਮਂ | ਮਂ | ਗਂ | ਰੇਂ | ਸਾਂ | ਨੀ | ਸਾਂ | ਨੀਸਾਂ | ਰੇਂਸਾਂ |
| ਬ | ਸਿ | ਓ | s | ਗੁਰਿ | ਹਾs | ਥੁ | ਧ | ਰਿਓ | s | ਮੇ | ਰੈ | ਮਾ | s | ss | ss |
| ਰੇਂ | ਨੀ | ਧੁ | ਪ | ਨੀ | ਧੁ | ਪ | ਰੇਂ | ਨੀ | ਧੁ | ਪ | ਪ | ਮ | ਧੁ | ਮ | ਗ |
| ਥਾ | s | s | s | ਜ | ਨ | ਮ | ਜ | ਨਮ | ਕੇ | ਕਿ | ਲ | ਬਿ | ਖ | ਦੁ | ਖ |
| ਮ | ਗ | ਰੇ | ਸਾਂ | ਸਾਸਾ | ਨੀਸਾ | ਗ | ਗ | ਪ | — | ਪ | ਪ | ਧੁਪ | ਮਪ | ਨੀਸਾਂ | ਰੇਂਰੇਂ |
| ਉ | ਤ | ਰੇ | s | ਗੁਰਿ | ਨਾs | ਮੁ | ਦੀ | ਓ | s | ਰਿ | ਨੁ | ਲਾs | ss | ss | ss |
| ਨੀਧੁ | ਮਗ | ਮਗ | ਰੇਸਾ | | | | | | | | | | | | |
| ਥਾs | ss | ss | ss | | | | | | | | | | | | |



## ਜੈਤਸਰੀ ਮਹਲਾ ੪

ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ ॥
ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ ॥ ੧ ॥
ਮੇਰੈ ਮਨਿ ਗੁਪਤੁ ਹੀਰੁ ਹਰਿ ਰਾਖਾ ॥
ਦੀਨ ਦਇਆਲਿ ਮਿਲਾਇਓ ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ ॥ ਰਹਾਉ ॥
ਮਨਮੁਖ ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨੁ ਨ ਲਾਖਾ ॥
ਤੇ ਊਝੜਿ ਭਰਮਿ ਮੁਏ ਗਾਵਾਰੀ ਮਾਇਆ ਭੁਇ ਭੁਅੰਗ ਬਿਖੁ ਚਾਖਾ ॥ ੨ ॥
ਹਰਿ ਹਰਿ ਸਾਧ ਮੇਲਹੁ ਜਨ ਨੀਕੇ ਹਰਿ ਸਾਧੂ ਸਰਣਿ ਹਮ ਰਾਖਾ ॥
ਹਰਿ ਅੰਗੀਕਾਰੁ ਕਰਹੁ ਪ੍ਰਭ ਸੁਆਮੀ ਹਮ ਪਰੇ ਭਾਗਿ ਤੁਮ ਪਾਖਾ ॥ ੩ ॥
ਜਿਹਵਾ ਕਿਆ ਗੁਣ ਆਖਿ ਵਖਾਣਹ ਤੁਮ ਵਡ ਅਗਮ ਵਡ ਪੁਰਖਾ ॥
ਜਨ ਨਾਨਕ ਕਉ ਹਰਿ ਕਿਰਪਾ ਧਾਰੀ ਪਾਖਾਣੁ ਡੁਬਤ ਹਰਿ ਰਾਖਾ ॥੪॥੨॥ (ਗੁ. ਗ੍ਰੰ. ਪੰਨਾ ੬੯੬)

ਰਾਗ ਜੈਤਸਰੀ ਤਿੰਨਤਾਲ

| X | 2 | O | 3 |
|---|---|---|---|
| ਸਥਾਈ : | ਗ ਮ ਗ ਪ | ਮ ਧੁ ਮ ਗ | — ਰੇੁ ਸਾ ਸਾ |
| | ਮੇ ਰੈ ਮ ਨਿ | ਗੁ ਪ ਤ ਹੀ | s ਰੁ ਹ ਰਿ |
| ਗ ਗ ਪ — | ਪ — ਪ ਪ | ਮਪ ਨੀਰੇਂ ਨੀ ਧੁ | ਮਪ ਧੁ ਮ ਗ |
| ਰਾ s ਖਾ s | ਦੀ s ਨ ਦਇ | ਆs ss ਲਿ ਮਿ | ਲਿਾs ੳ ਗੁ ਰਿ |
| ਮ ਗ ਰੇ ਸਾ | ਸਾਸਾ ਮ ਗ ਗ | ਪ — ਪ ਪ | ਗਮ ਪਧੁ ਮਪ ਨੀਸਾਂ |
| ਸਾ s ਧੁ s | ਗੁਰੁ ਮਿ ਲਿ ਐ | ਹੀ s o ਪ | ਰਾs ss ss ss |
| ਰੇਨੀ ਧੁਪ ਮਗ ਰੇਸਾ | | | |
| ਖਾs ss ss ss | | | |
| ਅੰਤਰਾ : | ਪ — ਮਪ ਧੁ | ਮ ਗ ਮ ਧੁ | ਪ ਪ ਪ — |
| | ਹੀ s ਰਾs s | ਲਾ s ਲੁ ਅ | ਮੋ ਲਕ ਹੈ s |
| ਸਾਂ — ਸਾਂ — | ਨੀ ਰੇਂ ਸਾਂ ਗਂ | ਮਂ ਗਂ ਰੇਂ ਸਾਂ | ਰੇਂਸਾਂ ਨੀਸਾਂ ਰੇਂ — |
| ਭਾ s ਰੀ s | ਬਿ ਨੁ ਗਾ s | ਹ ਕ ਮੀ ਕਾ | ਕਾs ss s s |
| ਨੀ ਧੁ ਪ — | ਪ ਪ ਪ ਮਪ | ਨੀ ਧੁ ਪ ਪ | ਮ ਧੁ ਮ ਗ |
| ਖਾ s s s | ਰ ਤ ਨ ਗਾs | ਹ ਕੁ ਗੁ ਰੁ | ਸਾ s ਧੁ s |
| ਮ ਗ ਰੇ ਸਾਸਾ | ਸਾ ਗ ਗ ਪ | ਮ ਧੁ ਪ — | ਗਮ ਪਸੁ ਮਪ ਨੀਸਾਂ |
| ਦੇ s ਖਿਉ ਤਬ | ਰ ਤ ਨੁ ਬਿ | ਕਾ s ਨੋ s | ਲਾs ss ss ss |
| ਰੇਂਨੀਂ ਧੁਪ ਮਗ ਰੇਸਾਂ | | | |
| ਖਾs ss ss ss | | | |

●●●

## ਜੈਤਸਰੀ ਮਹਲਾ ੪

ਹਰ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ ਤੇਰੇ ਮੂਰਖ ਮੁਗਧ ਇਆਨਾ ॥
ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ ਕਰਿ ਲੀਜੈ ਮੁਗਧੁ ਸਿਆਨਾ ॥ ੧ ॥
ਮੇਰਾ ਮਨੁ ਆਲਸੀਆ ਉਘਲਾਨਾ ॥
ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ ਕਪਟ ਖੁਲਾਨਾ ॥ ਰਹਾਉ ॥
ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ ਮੇਰੇ ਪ੍ਰੀਤਮ ਨਾਮੁ ਪਰਾਨਾ ॥
ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ ॥ ੪ ॥
ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ ਤਿਨ ਧੁਰਿ ਭਾਗ ਪੁਰਾਨਾ ॥
ਤਿਨ ਹਮ ਚਰਣ ਸਰੇਵਹ ਖਿਨੁ ਖਿਨੁ ਜਿਨ ਹਰਿ ਮੀਠ ਲਗਾਨਾ ॥ ੩ ॥
ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ ਜਨੁ ਬਿਛੁਰਿਆ ਚਿਰੀ ਮਿਲਾਨਾ ॥
ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ ਜਨੁ ਨਾਨਕ ਤਿਸੁ ਕੁਰਬਾਨਾ ॥ ੪ ॥ ੩ ॥

(ਗੁ. ਗ੍ਰੰ. ਪੰਨਾ ੬੯੭)

**ਰਾਗ ਜੈਤਸਰੀ** **ਤਿੰਨ ਤਾਲ**

| X | | | | 2 | | | | O | | | | 3 | | | |
|---|---|---|---|---|---|---|---|---|---|---|---|---|---|---|---|
| | | | | | | | | | | | ਸਥਾਈ : | ਮ | ਗ | ਰੇ | ਸਾ |
| | | | | | | | | | | | | ਮੇ | ਰਾ | ਮ | ਨੁ |
| ਸਾ | — | ਸਾ | ਸਾ | ਸਾ | ਗ | ਗ | ਪ | ਮ | ਧੁ | ਪ | — | ਪ | ਪ | ਪ | ਪ |
| ਆ | s | ਲ | ਸੀ | ਆ | s | ਉ | ਘ | ਲਾ | s | ਨਾ | s | ਹ | ਰਿ | ਹ | ਰਿ |
| ਮਪ | ਨੀਸਾਂ | ਰੇਂ | ਸਾਂ | ਰੇਂ | ਨੀ | ਧੁ | ਪ | ਮ | ਗ | ਮ | ਗ | ਰੇਸਾ | ਨੀਸਾ | ਗ | ਗ |
| ਆs | ss | ਨਿ | ਮਿ | ਲਾ | ਇਓ | ਗੁ | ਰੁ | ਸਾ | s | ਧੂ | s | ਮਿਲਿ | ਸਾs | s | ਧੂ |
| ਮ | ਧੁ | ਪ | ਪ | ਨੀਨੀ | ਧੁਪ | ਮਪ | ਨੀਸਾਂ | ਰੇਂਨੀ | ਨੀਧੁ | ਧੁਪ | ਪਮ | | | | |
| ਕ | ਪ | ਟ | ਖੁ | ਲਾ | ss | ss | ss | ਨਾ | ss | ss | ss | | | | |
| | | | | | | | | | | | ਅੰਤਰਾ : | ਧੁਧੁ | ਪ | ਮ | ਗ |
| | | | | | | | | | | | | ਹਮ | ਬਾ | ਰਿ | ਕ |
| ਮ | ਮ | ਧੁ | ਪ | ਸਾਂ | — | ਸਾਂ | ਸਾਂ | ਰੇਂ | ਰੇਂ | ਸਾਂ | ਸਾਂਸਾਂ | ਨੀ | ਸਾਂ | ਨੀ | ਰੇਂ |
| ਕ | ਛੂ | ਅ | ਨ | ਜਾ | s | ਨ | ਹ | ਗ | ਤਿ | ਮਿਤ | ਤੇਰੇ | ਮੂ | s | ਰ | ਖ |
| ਸਾਂ | ਗਂ | ਰੇਂ | ਸਾਂ | ਨੀਸਾਂ | ਰੇਂ | ਨੀ | ਸਾਂ | ਨੀ | ਧੁ | ਪ | — | ਪਪ | ਪ | ਪ | ਪ |
| ਮੁ | ਗ | ਧ | ਇ | ਆs | s | s | s | ਨਾ | s | s | s | ਹਰਿ | ਕਿ | ਰ | ਪਾ |

| | | | |
|---|---|---|---|
| ਮਪ ਨੀਨੀ ਧੁ ਪ | ਮ ਧੁ ਮ ਗ | ਮ ਗ ਰੇ ਸਾ | ਸਾਸਾ ਸਾਰਾ ਮਪ ਪ |
| ਧਾs ss ਰਿ ਦੀ | ਜੈ s ਮ ਤਿ | ਉ s ਤ ਮ | ਕਰਿ ਲੀs ss ਜੈ |
| ਮ ਧੁ ਪ ਪ | ਨੀਨੀ ਧੁਪ ਮਪ ਨੀਸਾਂ | ਰੇਂਨੀ ਨੀਧੁ ਧੁਪ ਪਮ | |
| ਮੁ ਗ ਧ ਸਿ | ਆs ss ss ss | ਨਾs ss ss ss | |



## ਜੈਤਸਰੀ ਮਹਲਾ ੪

ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ ਹਰਿ ਰਸਿਕ ਰਸਿਕ ਫਲ ਲਾਗਿਬਾ ॥
ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰਬਚਨੀ ਬਿਸੁ ਕਰਿ ਕਾਢਿਬਾ ॥ ੧ ॥
ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ ॥
ਹਰਿ ਕੀਏ ਪਤਿਤ ਪਵਿਤ੍ਰ ਮਿਲ ਸਾਧ ਗੁਰ ਹਰਿ ਨਾਮੈ ਹਰਿ ਰਸੁ ਚਾਖਿਬਾ ॥ ਰਹਾਉ ॥
ਧਨੁ ਧਨੁ ਵਡ ਭਾਗ ਮਿਲਿਓ ਗੁਰੁ ਸਾਧੂ ਮਿਲਿ ਸਾਧੂ ਲਿਵ ਉਨ ਮਨਿ ਲਾਗਿਬਾ ॥
ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ ਹਰਿ ਨਿਰਮਲ ਨਿਰਮਲ ਗੁਨ ਗਾਇਬਾ ॥ ੨ ॥
ਤਿਨਕੇ ਭਾਗ ਖੀਨ ਧੁਰਿ ਪਾਏ ਜਿਨ ਸਤਿਗੁਰ ਦਰਸੁਨ ਪਾਇਆ ॥
ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ ॥ ੩ ॥
ਹਰਿ ਦੇਹੁ ਬਿਮਲ ਮਤਿ ਗੁਰ ਸਾਧ ਪਗ ਸੇਵਹ ਹਮ ਹਰਿ ਮੀਠ ਲਗਾਇਬਾ ॥
ਜਨੁ ਨਾਨਕੁ ਰੇਣ ਸਾਧ ਪਗ ਮਾਗੈ ਹਰਿ ਹੋਇ ਦਇਆਲੁ ਦਿਵਾਇਬਾ ॥੪॥੪॥

(ਗੁ. ਗ੍ਰੰ. ਪੰਨਾ ੬੯੭)

**ਰਾਗ ਜੈਤਸਰੀ** — **ਤਿੰਨ ਤਾਲ**

| X | 2 | O | 3 |
|---|---|---|---|
| **ਸਥਾਈ :** | ਗ ਮ ਪ ਧੁ | ਗਮ ਪਧੁ ਪਮ ਗਮ | ਪਪ ਮਗ ਰੇ ਸਾ |
| | ਮੇ ਰਾ ਮ ਨੁ | ਰਾs ss ਮs ਨਾs | ss ਮs ਰ ਸਿ |
| ਗ ਗ ਪ — | ਪ ਪ ਪ ਪ | ਮਪ ਧੁਪ ਗ ਪ | ਧੁ ਮ ਗ ਮ |
| ਲਾ ਗਿ ਬਾ s | ਹ ਰਿ ਕੀ ਏ | ਪs ਤਿs ਤ ਪ | ਵਿ ਤ੍ਰ ਮਿ ਲਿ |

| | | | |
|---|---|---|---|
| ਗ ਰੇ ਸਾ ਸਾ | ਨ਼ੀ ਸਾ ਗ ਗ | ਪ ਪ ਧ਼ ਪ | ਮਪ ਨੀਸਾਂ ਰੇਂਸਾਂ ਨੀਸਾਂ |
| ਸਾ ਧ ਗੁ ਰ | ਹ ਰਿ ਨਾ ਮੈ | ਹ ਰਿ ਰ ਸ | ਚਾऽ ऽऽ ऽऽ ਖਿऽ |
| ਨੀਧ਼ ਪਮ ਮਗ ਰੇਸਾ | | | |
| ਬਾ ऽऽ ऽऽ ऽऽ | | | |
| **ਅੰਤਰਾ :** | ਪ ਪਮ ਗ ਗ | ਪ ਪ ਧ਼ ਪ | ਸਾਂ ਸਾਂ ਸਾਂ ਸਾਂ |
| | ਸ ਤਿ ਗੁ ਰ | ਸਾ ਜ ਨੁ ਪੁ | ਰ ਖੁ ਵੇ ਵਡ |
| ਸਾਂ — ਸਾਂ — | ਸਾਂਸਾਂ ਨੀਸਾ ਮੰ ਗੰ | ਰੇਂ ਰੇਂ ਸਾਂ ਸਾਂ | ਰੇਂਸਾਂ ਨੀਸਾਂ ਰੇਂ ਸਾਂ |
| ਪਾ ऽ ਇਆ ऽ | ਹਰਿ ਰਸਿ ਕ ਰ | ਸਿ ਕ ਫ ਲ | ਲਾਂऽ ऽऽ ऽ ਗਿ |
| ਰੇਂ ਨੀ ਧ਼ ਪ | ਮੰਪ ਨੀ ਨੀ ਰੇਂ | ਨੀ ਧ਼ ਪ ਪ | ਮ ਧ਼ ਮ ਗ |
| ਬਾ ऽ ऽ ऽ | ਮਾऽ ऽ ਇਆ ਭੁਇ | ਅੰ ਗ ਗੁ ਸਿ | ਓ ऽ ਹੈ ऽ |
| ਮ ਗ ਰੇਂ ਸਾ | ਸਾਸਾ ਨ਼ੀ ਸਾ ਸਾ | ਗ ਗ ਪ ਪ | ਮਪ ਨੀਸਾਂ ਰੇਂਨੀ ਧ਼ਪ |
| ਪਾ਼ ऽ ਣੀ ऽ | ਗੁਰ ਬ ਚ ਨੀ | ਬਿ ਸੁ ਹ ਰਿ | ਕਾऽ ऽऽ ऽऽ ਢਿऽ |
| ਮਧ਼ ਮਗ ਮਗ ਰੇਸਾ | | | |
| ਬਾऽ ऽऽ ऽऽ ऽऽ | | | |

◆

## ਜੈਤਸਰੀ ਮਹਲਾ ੪

ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥
ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥੧॥
ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ ॥
ਹਰਿ ਹਰਿ ਕ੍ਰਿਪਾਲ ਕ੍ਰਿਪਾ ਪ੍ਰਭਿ ਧਾਰੀ ਗੁਰਿ ਗਿਆਨੁ ਦੀਓ ਮਨੁ ਸਮਝਾ ॥ ਰਹਾਉ ॥
ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ ॥
ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥ ੨ ॥
ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲ ਬਿਖ ਗਏ ਗਵਾਝਾ ॥
ਸਤਿਗੁਰੁ ਸਾਹ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ ਸਾਝਾ ॥੩॥
ਜਿਨ ਕਉ ਕ੍ਰਿਪਾ ਕਰੀ ਜਗ ਜੀਵਨਿ ਹਰਿ ਉਰਧਾਰਿਓ ਮਨ ਮਾਝਾ ॥
ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥ (ਗੁ. ਗ੍ਰੰ. ਪੰਨਾ ੬੯੭)

**ਰਾਗ ਜੈਤਸਰੀ** **ਤਿੰਨਤਾਲ**

| X | 2 | O | 3 |
|---|---|---|---|
| **ਸਥਾਈ**: | ਪ ਗ ਰੇ ਰੇ | ਸਾ ਸਾ ਨੀ ਸਾ | ਗ ਗ ਪ ਪ |
| | ਮੇ ਰੇ ਮ ਨ | ਜ ਪਿ ਰਾ ਮ | ਨਾ ਮ ਹ ਰਿ |
| ਮ ਧੁ ਪ — | ਪ ਪ ਪਪ ਪ | ਗਮ ਪਨੀ ਧੁ ਪ | ਧੁਪ ਮਪ ਧੁ ਮ |
| ਮਾ s ਝਾ s | ਹ ਰਿ ਹਰਿ ਕ੍ਰਿ | ਪਾs ss ਲਿ ਕ੍ਰਿ | ਪਾs ss ਪ੍ਰਭਿ |
| ਗ ਰੇ ਸਾ ਸਾਸਾ | ਗ — ਪ ਪ | ਮ ਧੁ ਪ ਪ | ਮਪ ਨੀਸਾਂ ਰੇਸਾਂ ਨੀਧੁ |
| ਧਾ s ਰੀ ਗੁਰਿ | ਗਿਆ s ਨੁ ਦੀ | ੳ s ਮ ਨੁ | ਸs ਮs ਝਾs ss |
| ਪਮ ਗਮ ਪਗ ਰੇਸਾ | | | |
| ss ss ss ss | | | |
| **ਅੰਤਰਾ**: | ਪ ਪ ਪ ਪ | ਧੁਪ ਮਪ ਗ ਮ | ਗਮ ਪਨੀ ਸਾਂ ਸਾਂ |
| | ਜਿ ਨ ਹ ਰਿ | ਰਿs ਰs ਦੇ s | ਨਾs ss ਮੁ ਨ |
| ਨੀ ਰੇਂ ਸਾਂਸਾਂ ਸਾਂ | ਨੀ ਸਾਂ ਰਾਂ ਮ | ਗਂ ਰੇਂ ਸਾਂ ਸਾਂ | ਨੀ ਸਾਂ ਨੀਸਾਂ ਰੇਸਾਂ |
| ਬ ਸਿ ੳ ਤਿਨ | ਮਾ s ਤ ਕੀ | ਜੈ s ਹ ਰਿ | ਬਾਂ s ss ss |
| ਰੇਂ ਨੀ ਧੁ ਮ | ਪਪ ਪ — ਪ | ਮਪ ਧੁਪ ਗਮ | ਗਮ ਪਨੀ ਸਾਂ ਨੀਸੁ |
| ਝਾ s s s | ਤਿਨ ਸੁੰ s ਵੀ | ਦੇs ss ਹਿ ਫਿ | ਰs ਹਿs s ਬਿਨੁ |
| ਮ ਧੁ ਪ ਪ | ਮ ਧੁ ਮ ਗ | ਮ ਗ ਰੇ ਸਾ | ਸਾਸਾ ਸਾ,ਗ ਗਗ ਪਪ |
| ਨਾ s ਵੈ ਉਇ | ਖ ਪਿ ਖ ਪਿ | ਮੁ ਏ s ਕ | ਰਾਂs ss ss ss |
| ਮਧੁ ਮਗ ਮਗ ਰੇਸ | | | |
| ਝਾs ss ss ss | | | |

## ਜੈਤਸਰੀ ਮਹਲਾ ੪

ਸਤ ਸੰਗਤਿ ਸਾਧ ਪਾਈ ਵਡ ਭਾਗੀ ਮਨੁ ਚਲਤੌ ਭਇਓ ਅਰੂੜਾ ॥
ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥ ੧ ॥
ਮੇਰੇ ਮਨ ਜਪਿ ਰਾਮ ਨਾਮੁ ਹਰਿ ਰੂੜਾ ॥
ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿ ਗੁਰਿ ਹਰਿ ਮਿਲਿਓ ਲਾਇ ਝਪੀੜਾ ॥ ਰਹਾਉ ॥
ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ ॥
ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ ॥ ੨ ॥
ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥
ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ ॥ ੩ ॥
ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ ॥
ਜਨ ਨਾਨਕ ਪ੍ਰੀਤਿ ਲਗੀ ਪਗ ਸਾਧੂ ਗੁਰ ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥ ੪ ॥

(ਗੁ. ਗ੍ਰੰ. ਪੰਨਾ ੬੯੮)

**ਰਾਗ ਜੈਤਸਰੀ** — **ਤਿੰਨ ਤਾਲ**

| X | | | | 2 | | | | O | | | | 3 | | | |
|---|---|---|---|---|---|---|---|---|---|---|---|---|---|---|---|
| | | | । | | | | । | | | | | | | | |
| **ਸਥਾਈ :** | | ਗ | ਮ | ਪ | ਧੁ | ਪ | ਮ | ਗ | ਪ | ਗ | ਰੇ | ਸਾ | ਰੇ | ਨੀ | ਸਾ |
| | | ਮੇ | ਰੇ | ਮ | ਨ | ਜ | ਪਿ | ਰਾ | s | ਮ | ਨਾ | s | ਮੁ | ਹ | ਰਿ |
| | | | । | | | | । | | | | | | | | |
| ਪ | ਪ, | ਗ | ਮ | ਪ | ਧੁ | ਪ | ਮ | ਗ | ਪ | ਗ | ਰੇ | ਸਾ | ਰੇ | ਨੀ | ਸਾ |
| ਰੂ | ੜਾ, | ਮੇ | ਰੇ | ਮ | ਨ | ਜ | ਪਿ | ਰਾ | s | ਮ | ਨਾ | s | ਮੁ | ਹ | ਰਿ |
| | | | | | | | | । | | | | । | | । | |
| ਪ | — | ਪ | — | ਪ | ਪ | ਪ | ਪ | ਗਮ | ਪਨੀ | ਧੁ | ਪ | ਮ | ਧੁ | ਮ | ਗ |
| ਰੂ | s | ੜਾ | s | ਮੇਰੇ | ਮਨਿ | ਤ | ਨਿ | ਪ੍ਰੀs | ss | ਤਿ | ਲ | ਗਾ | s | ਈ | s |
| । | | | | | | | | | | | | | । | । | |
| ਮ | ਗ | ਰੇ | ਸਾ | ਸਾਸਾ | ਰੇਸਾ | ਨੀਸਾ | ਸਾ | ਗ | — | ਪ | ਪ | ਧੁਪ | ਮਪ | ਗਮ | ਪਨੀ |
| ਸ | ਤਿ | ਗੁ | ਰ | ਹਰਿ | ਮਿs | ਲਿਓ | s | ਲਾ | s | ਇ | ਝ | ਪੀs | ss | ss | ss |
| | | । | | | | | | | | | | | | | |
| ਰੇਂਨੀ | ਧੁਪ | ਮਗ | ਰੇਸਾ | | | | | | | | | | | | |
| ੜਾs | ss | ਮੇs | ਰੇs | | | | | | | | | | | | |

ਅੰਤਰਾ :

| | | | |
|---|---|---|---|
| ਧਪ | ਪ — ਪ ਪ | ਧੁਪ ਮਪ ਗ ਮ | ਪ — ਨੀ ਨੀ |
| ਸਤਿ | ਸੰ ऽ ਗ ਤਿ | ਸਾऽ ऽऽ ਧ ਪਾ | ਈ ऽ ਵ ਤ |
| ਸਾਂ — ਸਾਂ ਸਾਂਸਾਂ | ਨੀ ਸਾਂ ਗਂਮਂ ਪਂਪਂ | ਮਂ ਗਂ — ਰੇਂ | ਸਾਂ — ਨੀ ਨੀਰੇਂ |
| ਭਾ ऽ ਗੀ ਮਨੁ | ਚ ਲ ਤੈਂऽ ऽऽ | ਭ ਇਓ ऽ ਅ | ਰੂ ऽ ऽऽ ऽऽ |
| ਨੀ ਧੁ ਪ — | ਮਪ ਧੁਪ ਗ ਮਂ | ਗਮ ਪਨੀ ਧੁ ਪ | ਮ ਧੁ ਮਂ ਗ |
| ਤਾ ऽ ऽ ऽ | ਅऽ ਨऽ ਹ ਤ | ਧੁऽ ਨਿऽ ਵਾ ऽ | ਜੇ ऽ ਨਿ ਤ |
| ਪ ਗ ਰੇ ਸਾ | ਰੇਸਾ ਨੀਸਾ ਗ ਗ | ਪ ਪ ਪ ਪ | ਧੁਪ ਮਪ ਗਮ ਪਨੀ |
| ਵਾ ऽ ਜੇ ऽ | ਹਰਿ ਅੰऽ ਮ੍ਰਿ ਤ | ਧਾ ਰ ਰ ਸਿ | ਲੀऽ ऽऽ ऽऽ ऽऽ |
| ਰੇਂਨੀ ਧੁਪ ਗ ਮ | | | |
| ਤਾऽ ऽऽ, ਮੇ ਰੇ | | | |



## ਜੈਤਸਰੀ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ

ਹਰਿ ਹਰਿ ਸਿਮਰਹੁ ਅਗਮ ਅਪਾਰਾ ॥ ਜਿਸੁ ਸਿਮਰਤ ਦੁਖੁ ਮਿਟੈ ਹਮਾਰਾ ॥
ਹਰਿ ਹਰਿ ਸਤਿਗੁਰੁ ਪੁਰਖੁ ਮਿਲਾਵਹੁ ਗੁਰਿ ਮਿਲਿਐ ਸੁਖੁ ਹੋਈ ਰਾਮ ॥ ੧ ॥
ਹਰਿ ਗੁਣ ਗਾਵਹੁ ਮੀਤ ਹਮਾਰੇ ॥ ਹਰਿ ਹਰਿ ਨਾਮੁ ਰਖਹੁ ਉਰ ਧਾਰੇ ॥
ਹਰਿ ਹਰਿ ਅੰਮ੍ਰਿਤ ਬਚਨ ਸੁਣਾਵਹੁ ਗੁਰ ਮਿਲਿਐ ਪਰਗਟੁ ਹੋਈ ਰਾਮ ॥ ੨ ॥
ਮਧੁ ਸੂਦਨ ਹਰਿ ਮਾਧੋ ਪ੍ਰਾਨਾ ॥ ਮੇਰੈ ਮਨਿ ਤਨਿ ਅੰਮ੍ਰਿਤ ਮੀਠ ਲਗਾਨਾ ॥
ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਪੁਰਖੁ ਨਿਰੰਜਨੁ ਸੋਈ ਰਾਮ ॥ ੩ ॥
ਹਰਿ ਹਰਿ ਨਾਮੁ ਸਦਾ ਸੁਖਦਾਤਾ ॥ ਹਰਿ ਕੈ ਰੰਗਿ ਮੇਰਾ ਮਨੁ ਰਾਤਾ ॥
ਹਰਿ ਹਰਿ ਮਹਾ ਪੁਰਖੁ ਗੁਰੁ ਮੇਲਹੁ ਗੁਰ ਨਾਨਕ ਨਾਮਿ ਸੁਖੁ ਹੋਈ ਰਾਮ ॥ ੪ ॥

(ਗੁ. ਗ੍ਰੰ. ਪੰਨਾ ੬੯੮)

**ਰਾਗ ਜੈਤਸਰੀ** **ਤਿੰਨ ਤਾਲ**

| X | 2 | O | 3 |
|---|---|---|---|
| | **ਸਥਾਈ :** | ਪਮ ਗਮ ਪਧੁ ਮਪ | ਗ ਰੇ ਸਾ — |
| | | ਹS ਰਿS ਹS ਰਿS | ਸਿ ਮ ਰ ਹੁS |
| ਗ ਗ ਪ ਪ | ਮ ਧੁ ਪ — | ਮ ਪ ਨੀ ਸਾਂ | ਰੇਂ ਨੀ ਧੁ ਪ |
| ਅ ਗ ਮ ਅ੍ | ਪਾ S ਹਾ S | ਜਿ ਸੁ ਸਿ ਮ | ਰ ਤ ਦੁ ਖੁ |
| ਮ ਧੁ ਮ ਗ | ਮ ਗ ਰੇ ਸਾ | ਮ਼ ਪ਼ ਨ਼ੀ ਸਾ | ਰੇ ਰੇ ਸਾ ਸਾ |
| ਮਿ ਟੈ S ਹ | ਮਾ S ਰਾ S | ਹ ਰਿ ਹ ਰਿ | ਸ ਤਿ ਗੁ ਰੁ |
| ਗ ਗ ਪ ਪ | ਮ ਧੁ ਪ — | ਮਪ ਧੁਪ ਗ ਮ | ਪ ਨੀ ਸਾਂ ਸਾਂ |
| ਪੁ ਰ ਖ ਮਿ | ਲਾ S ਵਹੁ S | ਗੁS ਰਿS ਮਿ ਲਿ | ਐ S ਸੁ ਖੁ |
| ਮਪ ਨੀਸਾਂ ਰੇਂਰੇਂ ਸਾਂਨੀ | ਧੁਪ ਮਗ ਪਗ ਰੇਸਾ | | |
| ਹੋS SS ਈS SS | ਰਾS SS SS ਮS | | |
| | **ਅੰਤਰਾ :** | ਪ ਪ ਪ ਪ | ਮਪ ਧੁਪ ਗ ਮ |
| | | ਹ ਰਿ ਗੁ ਣ | ਗਾS SS ਵਹੁ S |
| ਪ ਨੀ ਸਾਂ ਸਾਂ | ਨੀ ਰੇਂ ਸਾਂ — | ਨੀ ਸਾਂ ਗਂ ਮਂ | ਸਾਂ ਰੇਂ ਸਾਂ ਸਾਂ |
| ਮੀ S ਤ ਹ | ਮਾ S ਰੇ S | ਹ ਰਿ ਹ ਰਿ | ਨਾ S ਮੁ ਰ |
| ਨੀਸਾਂ ਰੇਂ ਸਾਂ ਨੀ | ਰੇਂ ਨੀ ਧੁ ਪ | ਮ ਪ ਗ ਮ | ਪਨੀ ਸਾਂਰੇਂ ਨੀ ਧੁ |
| ਖਹੁ S ੳ ਰ | ਧਾ S ਰੇ S | ਹ ਰਿ ਹ ਰਿ | ਅੰS SS ਮਿ੍ ਤ |
| ਪਮ ਗਮ ਪਧੁ ਮਪ | ਗ ਰੇ ਸਾ ਸਾਸਾ | ਨ਼ੀ ਸਾ ਗ ਪ | ਮ ਧੁ ਪ ਪ |
| ਬS ਢS ਨS ਸੁS | ਣਾ S ਵਹੁ ਗੁਰ | ਮਿ ਲਿ ਐ S | ਪ ਰ ਗ ਟੁ |
| ਮਪ ਨੀਸਾਂ ਗਾਂਰੇਂ ਸਾਂਨੀ | ਰੇਂਨੀ ਧੁਪ ਮਗ ਰੇਸਾ | | |
| ਹੋS SS ਈS SS | ਰਾS SS SS ਮS | | |

## ਜੈਤਸਰੀ ਮਹਲਾ ੪

ਹਰਿ ਹਰਿ ਹਰਿ ਹਰਿ ਨਾਮੁ ਜਪਾਹਾ ॥ ਗੁਰਮੁਖਿ ਨਾਮੁ ਸਦਾ ਲੈ ਲਾਹਾ ॥
ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ ਹਰਿ ਹਰਿ ਨਾਮੁ ਉਮਾਹਾ ਰਾਮ ॥੧॥
ਹਰਿ ਹਰਿ ਨਾਮੁ ਦਇਆਲੁ ਧਿਆਹਾ ॥ ਹਰਿ ਕੈ ਰੰਗਿ ਸਦਾ ਗੁਣ ਗਾਹਾ ॥
ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ ਮਿਲਿ ਸਤਸੰਗਿ ਉਮਾਹਾ ਰਾਮ ॥੨॥
ਆਉ ਸਖੀ ਹਰਿ ਮੇਲਿ ਮਿਲਾਹਾ ॥ ਸੁਣਿ ਹਰਿ ਕਥਾ ਨਾਮੁ ਲੈ ਲਾਹਾ ॥
ਹਰਿ ਹਰਿ ਕ੍ਰਿਪਾ ਧਾਰਿ ਗੁਰ ਮੇਲਹੁ ਗੁਰਿ ਮਿਲਿਐ ਹਰਿ ਉਮਾਹਾ ਰਾਮ ॥੩॥
ਕਰਿ ਕੀਰਤਿ ਜਸੁ ਅਗਮ ਅਥਾਹਾ ॥ ਖਿਨੁ ਖਿਨੁ ਰਾਮ ਨਾਮੁ ਗਾਵਾਹਾ ॥
ਮੋ ਕਉ ਧਾਰਿ ਕ੍ਰਿਪਾ ਮਿਲੀਐ ਗੁਰ ਦਾਤੇ ਹਰਿ ਨਾਨਕ ਭਗਤਿ ਉਮਾਹਾ ਰਾਮ ॥੪॥

(ਗੁ. ਗ੍ਰੰ. ਪੰਨਾ ੬੯੮)

**ਰਾਗ ਜੈਤਸਰੀ** ਤਿੰਨ ਤਾਲ

| | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | ਸਥਾਈ : | | | | ਸਾ | ਸਾ | ਗ | ਗ | ਮ | ਧੁ | ਪ | ਪ |
| | | | | | | | | ਹ | ਰਿ | ਹ | ਰਿ | ਹ | ਰਿ | ਹ | ਰਿ |
| ਮਪ | ਧੁ | ਮ | ਗ | ਮ | ਰਾ | ਰੇ | ਸਾ | ਮ | ਪ਼ | ਨ਼ੀ | ਸਾ | ਰੇ | — | ਸਾ | ਸਾ |
| ਨਾ s | s | ਮੁ | ਜਾ | ਪਾ | s | ਹਾ | s | ਗੁ | ਰ | ਮੁ | ਖਿ | ਨਾ | s | ਮੁ | ਸ |
| ਸਾਰਾ | ਮਪ | ਮ | ਗ | ਮ | ਗ | ਰੇ | ਸਾ | ਸਾ | ਸਾ | ਗ | ਗ | ਪ | ਪ | ਪ | ਪ |
| ਦਾs | ss | ਲੈ | s | ਲਾ | s | ਹਾ | s | ਹ | ਰਿ | ਹ | ਰਿ | ਹ | ਰਿ | ਹ | ਰਿ |
| ਮਪ | ਨੀਸਾ | ਰੇਂ | ਸਾਂ | ਰੇਂ | ਨੀ | ਧੁ | ਪ | ਮ | ਧੁ | ਮ | ਰਾ | ਮ | ਰਾ | ਰੇ | ਸਾਂ |
| ਭs | ਗs | ਤਿ | ਦ੍ਰਿ | ੜਾ | s | ਵਹੁ | s | ਹ | ਰਿ | ਹ | ਰਿ | ਨਾ | s | ਮੁ | ਉ |
| ਨ਼ੀਸਾ | ਗਮ | ਪਨੀ | ਸਾਂਰੇਂ | ਸਾਂਨੀ | ਧੁਪ | ਮਗ | ਰੇਸਾ | | | | | | | | |
| ਮਾs | ss | ਹਾs | ss | ਰਾs | ss | ss | ਮs | | | | | | | | |

| | | | |
|---|---|---|---|
| | ਅੰਤਰਾ : | ਪ ਪ ਪ ਪ | ਮਪ ਧੁਪ ਗ ਮ |
| | | ਹ ਰਿ ਹ ਰਿ | ਨਾਂs ss ਮੁ ਦਇ |
| ਪ — ਨੀ ਨੀ | ਸਾਂ — ਸਾਂ — | ਨੀ ਸਾਂ ਰੇਂ ਮੰ | ਗਂ ਰੇਂ ਸਾਂ ਸਾਂ |
| ਆ s ਲੁ ਧਿ | ਆ s ਹਾ s | ਹ ਰਿ ਕੇ s | ਰੰ s ਗਿ ਸ |
| ਨੀ ਸਾਂ ਨੀ ਰੇਂ | ਨੀ ਧੁ ਪ — | ਮ ਪ ਗ ਮ | ਪ ਨੀ ਧੁ ਪ |
| ਦਾ s ਗੁ ਣ | ਗਾ s ਹਾ s | ਹ ਰਿ ਹ ਰਿ | ਹ ਰਿ ਜ ਸੁ |
| ਮ ਧੁ ਮ ਗ | ਪ ਗ ਰੇ ਸਾ | ਸਾ ਸਾ ਗ ਗ | ਮ ਧੁ ਪ ਪ |
| ਘੁ s ਮ ਰਿ | ਪਾ s ਵਹੁ s | ਮਿ ਲਿ ਸ ਤ | ਸੰ s ਗਿ ਉ |
| ਮਪ ਨੀਸਾਂ ਰੇਂਸਾਂ ਨੀਸਾਂ | ਰੇਂਨੀ ਧੁਪ ਮਗ ਰੇਸਾ | | |
| ਮਾs ss ਹਾs ss | ਰਾs ss ss ਮs | | |

•••

## ਜੈਤਸਰੀ ਮਹਲਾ ੪

ਰਸਿ ਰਸਿ ਰਾਮੁ ਰਸਾਲੁ ਸਲਾਹਾ ॥ ਮਨੁ ਰਾਮ ਨਾਮਿ ਭੀਨਾ ਲੈ ਲਾਹਾ ॥
ਖਿਨੁ ਖਿਨੁ ਭਗਤਿ ਕਰਹੁ ਦਿਨ ਰਾਤੀ ਗੁਰਮਤਿ ਭਗਤਿ ਓੁਮਾਹਾ ਰਾਮ ॥ ੧ ॥
ਹਰਿ ਹਰਿ ਗੁਣ ਗੋਵਿੰਦ ਜਪਾਹਾ ॥ ਮਨੁ ਤਨੁ ਜੀਤਿ ਸਬਦੁ ਲੈ ਲਾਹਾ ॥
ਗੁਰਮਤਿ ਪੰਚ ਦੂਤ ਵਸਿ ਆਵਹਿ ਮਨਿ ਤਨਿ ਹਰਿ ਓਮਾਹਾ ਰਾਮ ॥ ੨ ॥
ਨਾਮ ਰਤਨੁ ਹਰਿ ਨਾਮੁ ਜਪਾਹਾ ॥ ਹਰਿ ਗੁਣ ਗਾਇ ਸਦਾ ਲੈ ਲਾਹਾ ॥
ਦੀਨ ਦਇਆਲ ਕ੍ਰਿਪਾ ਕਰਿ ਮਾਧੋ ਹਰਿ ਹਰਿ ਨਾਮੁ ਓਮਾਹਾ ਰਾਮ ॥ ੩ ॥
ਜਪਿ ਜਗਦੀਸੁ ਜਪਉ ਮਨ ਮਾਹਾ ॥ ਹਰਿ ਹਰਿ ਜਗੰਨਾਥੁ ਜਗਿ ਲਾਹਾ ॥
ਧਨੁ ਧਨੁ ਵਡੇ ਠਾਕੁਰ ਪ੍ਰਭ ਮੇਰੇ ਜਪਿ ਨਾਨਕ ਭਗਤਿ ਓਮਾਹਾ ਰਾਮ ॥ ੪ ॥ ੧੦ ॥

(ਗੁ. ਗ੍ਰੰ. ਪੰਨਾ ੬੯੯)

**ਰਾਗ ਜੈਤਸਰੀ** — **ਤਿੰਨ ਤਾਲ**

| X | 2 | 0 | 3 |
|---|---|---|---|
| | **ਸਥਾਈ :** | ਨ਼ੀਸਾ ਗਮ ਗਰੇ ਸਾ | ਸਾਰਾ ਮਪ ਗਮ ਧੁ |
| | | ਰS ਸਿS ਰS ਸਿ | ਰਾS SS ਮੁS ਰ |
| ਪ — ਧੁ ਮ | ਗ ਰੇ ਸਾ —— | ਨ਼ੀ ਸਾ ਮ ਗ | ਰੇ ਰੇ ਸਾ ਸਾ |
| ਸਾ S ਲੁ ਸ | ਲਾ S ਹਾ S | ਮ ਨੁ ਰਾ ਮ | ਨਾ ਮੁ ਭੀ S |
| ਨ਼ੀਸਾ ਰੇ ਨ਼ੀ ਸਾ | ਰੇ ਨ਼ੀ ਧੁ ਪ਼ | ਮ ਪ਼ ਨ਼ੀ ਸਾ | ਰੇ ਰੇ ਸਾ ਸਾ |
| ਨਾS S ਲੈ S | ਲਾ S ਹਾ S | ਖਿ ਨੁ ਖਿ ਨੁ | ਭ ਗ ਤਿ ਕ |
| ਸਾਗ ਮਪ ਮ ਗ | ਮ ਧੁ ਪ — | ਮ ਪ ਗ ਮ | ਪ ਨੀ ਸਾਂ ਸਾਂ |
| ਰS ਹੁS ਦਿ ਨੁ | ਰਾ S ਤੀ S | ਗੁ ਰ ਮ ਤਿ | ਭ ਗ ਤਿ ਉ |
| ਸਾਂਰੇਂ ਸਾਂਨੀ ਸਾਂਨੀ ਧੁਪ | ਮਧੁ ਮਗ ਮਗ ਰੇਂਸਾ | | |
| ਮਾS SS ਹਾS SS | ਰਾS SS SS ਮS | | |
| | **ਅੰਤਰਾ :** | ਨੀ ਧੁ ਪ ਧੁ | ਮ ਪ ਗ ਮ |
| | | ਹ ਰਿ ਹ ਰਿ | ਗੁ ਣ ਗੋ S |
| ਪ -- ਨੀ ਨੀ | ਸਾਂ — ਸਾਂ — | ਨੀ ਸਾਂ ਗਂ ਮ | ਗਂ ਰੇਂ ਸਾਂ ਸਾਂ |
| ਵਿੰ S ਦ ਜ | ਪਾ S ਹਾ S | ਮ ਨੁ ਤ ਨੁ | ਜੀ S ਤਿ ਸ |
| ਨੀਸਾਂ ਰੇਂ ਸਾਂ ਨੀ | ਰੇਂ ਨੀ ਧੁ ਪ | ਮ ਪ ਗ ਮ | ਪਨੀ ਸਾਂਰੇਂ ਨੀ ਧੁ |
| ਬS ਦੁ ਲੈ S | ਲਾ S ਹਾ S | ਗੁ ਰ ਮ ਤਿ | ਪੰS SS ਚ ਦੂ |
| — ਪ ਮ ਗ | ਪ ਗ ਰੇ ਸਾਂ | ਸਾ ਗ ਗ ਪ | ਮ ਧੁ ਪ — |
| S ਤ ਵ ਸਿ | ਆ S ਵ ਹਿ | ਮ ਨਿ ਤ ਨਿ | ਹ ਰਿ ਓ S |
| ਸਾਂਰੇਂ ਸਾਂਨੀ ਧੁਪ ਮਪ | ਨੀਨੀ ਮਗ ਮਗ ਰੇਸਾ | | |
| ਮਾS SS ਹਾS SS | ਰਾS SS SS ਮS | | |

## ਜੈਤਸਰੀ ਮਹਲਾ ੪ ॥

ਮਾਪੇ ਜੋਗੀ ਜੁਗਤਿ ਜੁਗਾਹਾ ॥ ਆਪੇ ਨਿਰਭਉ ਤਾੜੀ ਲਾਹਾ ॥
ਮਾਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਓਮਾਹਾ ਰਾਮ ॥ ੧ ॥
ਮਾਪ ਦੀਪ ਲੋਅ ਦੀਪਾਹਾ ॥ ਆਪੇ ਸਤਿਗੁਰੂ ਸਮੁੰਦ ਮਥਾਹਾ ॥
ਮਾਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਓਮਾਹਾ ਰਾਮ ॥ ੨ ॥
ਖੀ ਮਿਲਹੁ ਮਿਲਿ ਗੁਣ ਗਾਵਾਹਾ ॥ ਗੁਰਮੁਖਿ ਨਾਮੁ ਜਪਹੁ ਹਰਿਲਾਹਾ ॥
ਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ ਹਰਿ ਹਰਿ ਨਾਮੁ ਓਮਾਹਾ ਰਾਮ ॥ ੩ ॥
ਆਪੇ ਵਡਦਾਣਾ ਵਡ ਸਾਹਾ ॥ ਗੁਰਮੁਖਿ ਪੂੰਜੀ ਨਾਮੁ ਵਿਸਾਹਾ ॥
ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਓਮਾਹਾ ਰਾਮ ॥ ੪ ॥ ੪ ॥

(ਗੁ. ਗ੍ਰੰ. ਪੰਨਾ ੬੯੯)

**ਰਾਗ ਜੈਤਸਰੀ** — **ਤਿੰਨ ਤਾਲ**

| × | 2 | 0 | 3 |
|---|---|---|---|
| | | **ਸਥਾਈ :** | – ਗਮ ਪਧੁ ਮਪ |
| | | | s ਆs ss ਪੇs |
| ਨੀ ਰੇਂ ਨੀ ਧੁ | ਪ ਮ ਗ ਪ | ਗ ਰੇ ਸਾ – | – ਮਗ ਮ ਗ |
| ਜੋ s ਗੀ s | ਜੁ ਗ ਤਿ ਜੁ | ਗਾ s ਹਾ s | s ਆs s ਪੇ |
| ਰੇ ਰੇ ਸਾ – | – ਸਾਰਾ ਮਪ ਮਗ | ਮ ਧੁ ਪ – | – ਧੁਪ ਮਪ ਗਮ |
| ਨਿ ਰ ਭਉ s | s ਤਾs ss ੜੀs | ਲਾ s ਹਾ s | s ਆs ss ਪੇs |
| ਪ ਨੀ ਨੀ ਸਾਂ | — ਸਾਂ — ਸਾਂ | ਨੀ ਰੇਂ ਸਾਂ – | – ਨੀਸਾਂ ਗਂ ਰੇਂ |
| ਹੀ s ਆ ਪਿ | s ਆ s ਪਿ | ਵ ਰ ਤੈ s | s ਆs s ਪਿ |
| ਨੀਸਾਂ ਰੇਂ ਨੀ ਧੁ | ਪਮ ਗਮ ਪਨੀ ਧੁਪ | ਗਪ ਧੁਪ ਗਰੇ ਸਾਰੇ | ਨੀਸਾ |
| ਨਾ s s ਮਿ ਉ | ਮਾs ss ਹਾs ss | ਰਾs ss ss ss | ਮs |
| | | **ਅੰਤਰਾ :—** | – ਧਪ ਮਪ ਗਮ |
| | | | s ਆs ss ਪੇs |
| ਧੁ — ਪ ਸਾਂ | – ਸਾਂ ਸਾਂ – | ਨੀ ਰੇਂ ਸਾਂ – | - ਸਾਂਰਾਂ ਮੰਪ ਮੰਗ |
| ਦੀ s ਪ ਲੋ | s ਅ ਦੀ s | ਪਾ s ਹਾ s | s ਆs ss ਪੇs |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮੰ | ਗ਼ | ਰੇਰੇਂ | ਸਾਂ | ਰੇਂਸਾਂ | ਨੀਸਾਂ | ਰੇਂ | ਸਾਂ | ਰੇਂ | ਨੀਂ | ਧ | ਪ | - | ਧੁਤ | ਮਮ | ਗਮ |
| ਸ | ਤਿ | ਗੁਰੁ | ਸ | ਮੁੰs | ss | ਦ | ਮ | ਥਾ | s | ਹਾ | s | s | ਆs | ss | ਪs |
| ਪ | ਨੀ | ਸਾਂ | ਸਾਂ | ਰ | | ਨੀ | ਧ | ਪਮ | ਗਮ | ਧ | ਪ | - | ਮਧ | ਮ | ਗ |
| ਮ | ਖਿ | ਮ | ਖਿ | s | ਤ | ਤੁ | ਕ | ਢਾ s | ਏs | ਜਾ | ਪਿ | s | ਨਾs | ਮ | ਰ |
| ਮ | ਗ | ਰੇ | ਸਾਂ | ਨੀਸਾ | ਰਾਮੇ | ਪਨੀ | ਸਾਂਰੇ | ਸਾਂਨੀ | ਧੁਪ | ਮਗ | ਪਰ | ਰੇਸਾ | ਨਾ | s | ਮਿਰ |
| ਤ | ਨੁ | ੳ | s | ਮਾs | ss | ਹਾss | ss | sਰਾ | ss | ss | ss | ਮs | | | |



## ਜੈਤਸਰੀ ਮਹਲਾ ੪ ॥

ਮਿਲਿ ਸਤਸੰਗਤਿ ਸੰਗਿ ਗੁਰਾਹਾ ॥ ਪੂੰਜੀ ਨਾਮੁ ਗੁਰਮੁਖਿ ਵੇਸਾਹਾ ॥
ਹਰਿ ਹਰਿ ਕ੍ਰਿਪਾ ਧਾਰਿ ਮਧੁਸੂਦਨ ਮਿਲਿ ਸਤਸੰਗ ਓਮਾਹਾ ਰਾਮ ॥੧॥
ਹਰਿਗੁਣ ਬਾਣੀ ਸ੍ਰਵਣਿ ਸੁਣਾਹਾ ॥ ਕਰਿ ਕਿਰਪਾ ਸਤਿਗੁਰੂ ਮਿਲਾਹਾ ॥
ਗੁਣ ਗਾਵਹੁ ਗੁਣ ਬੋਲਹ ਬਾਣੀ ਹਰਿ ਗੁਣ ਜਪਿ ਓਮਾਹਾ ਰਾਮ ॥੨॥
ਸਭਿ ਤੀਰਥ ਵਰਤ ਜਗ ਪੁੰਨ ਤੋਲਾਹਾ ॥ ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥
ਹਰਿ ਹਰਿ ਅਤੁਲੁ ਤੋਲੁ ਹਰਿ ਭਾਰੀ ਗੁਰਮਤਿ ਜਪਿ ਓਮਾਹਾ ਰਾਮ ॥੩॥
ਸਭਿ ਕਰਮ ਧਰਮ ਹਰਿ ਨਾਮੁ ਜਪਾਹਾ ॥ ਕਿਲ ਵਿਖ ਮੈਲੁ ਪਾਪ ਧੋਵਾਹਾ ॥
ਦੀਨ ਦਇਆਲ ਹੋਹੁ ਜਨ ਊਪਰਿ ਦੇਹੁ ਨਾਨਕ ਨਾਮੁ ਉਮਾਹਾ ਰਾਮ ॥ ੪॥੫ ੧॥

(ਗੁ. ਗ੍ਰੰ. ਪੰਨਾ ੬੯੯)

**ਰਾਗ ਜੈਤਸਰੀ** — **ਤਿੰਨ ਤਾਲ**

| X | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | | | **ਸਥਾਈ :** | | | | ਸਾ | ਸਾ | ਗ | ਗ |
| | | | | | | | | | | | | ਮਿ | ਲਿ | ਸ | ਤ |
| ਪ | — | ਪ | ਪ | ਮਪ | ਧੁਪ | ਮਗ | ਪ | ਗ | ਰੇ | ਸਾ | — | ਮ | ਗ | ਮ | ਗ |
| ਸੰ | s | ਗ | ਤਿ | ਸੰs | ss | ਗਿs | ਗੁ | ਰਾ | s | ਹਾ | s | ਪੂੰ | s | ਜੀ | s |

| | | | |
|---|---|---|---|
| ਰੇ ਰੇ ਸਾ ਸਾ | ਨੀਸਾਂ ਰੇ ਨੀ — | ਰੇ ਮ ਧ ਪ | ਮ ਪ ਨੀ ਸਾ |
| ਨਾ ਮੁ ਗੁ ਰ | ਮੁS ਖਿ ਵੇ S | ਸਾ S ਹਾ S | ਹ ਰਿ ਹ ਰਿ |
| ਰੇ ਰੇ ਸਾ ਗ | — ਗ ਪ ਪ | ਮ ਧ ਪ ਪ | ਸਾ ਸਾਂ ਨੀ ਰੇਂ |
| ਕ੍ਰਿ S ਪਾ ਧਾ | S ਰਿ ਮ ਧੁ | ਸੂ S ਦ ਨ | ਮਿ ਲਿ ਸ ਤ |
| ਸਾ — ਸਾਂ ਸਾਂ | ਰੇਂਸਾਂ ਨੀਸਾਂ ਰੇਂਨੀ ਧਪ | ਮਧ ਮਗ ਮਗ ਰੇਸਾ | |
| ਸੰ S ਗਿ ਉ | ਮਾS SS ਹਾS SS | ਰਾS SS SS ਮS | |
| | | **ਅੰਤਰਾ :** | ਮ ਗ ਧ ਪ<br>ਹ ਰਿ ਗੁ ਣ |
| ਸਾਂ — ਸਾਂ — | ਸਾਂ ਸਾਂ ਸਾਂ ਸਾਂ | ਨੀ ਰੇਂ ਸਾਂ — | ਨੀ ਨੀ ਸਾਂ ਸਾਂ |
| ਬਾ S ਣੀ S | ਸੁ ਵ ਣਿ ਸੁ | ਣਾ S ਹਾ S | ਕ ਰਿ ਕਿ ਰ |
| ਮਂ ਗਂ ਰੇਂ ਸਾਂ | ਨੀਸਾਂ ਰੇ ਸਾਂ ਰੇਂ | ਨੀ ਧ ਪ — | ਗ ਮ ਪ ਨੀ |
| ਪਾ S ਸ ਤਿ | ਗੁS ਰੂ S ਮਿ | ਲਾ S ਹਾ S | ਗੁ ਣ ਗਾ S |
| ਧ — ਪ ਪ | ਗ ਪ ਧ ਪ | ਗ ਰੇ ਸਾ — | ਸਾ ਗ ਗ ਪ |
| ਵ ਹ S ਗੁ ਣ | ਬੋ S ਲ ਹ | ਬਾ S ਣੀ S | ਹ ਰਿ ਗੁ ਣ |
| ਮ ਧ ਪ — | ਧਪ ਮਪ ਗਮ ਪਨੀ | ਸਾਂਨੀ ਧਪ ਮਗ ਰੇਸਾ | |
| ਜ ਪਿ ਓ S | ਮਾS SS ਹਾS SS | ਰਾS SS SS ਮS | |

•••

## ਰਾਗ ਟੋਡੀ

ਟੋਡੀ ਬੜਾ ਪ੍ਰਸਿੱਧ ਸਰਲ ਅਤੇ ਰਾਗਾਂਗ ਰਾਗ ਹੈ। ਪੁਰਾਤਨ ਸੰਸਕ੍ਰਿਤ ਗ੍ਰੰਥਕਾਰ ਇਸ ਰਾਗ ਨੂੰ ਵਰਾਲੀ ਜਾਂ ਵਰਾਟੀ ਵੀ ਕਹਿੰਦੇ ਹਨ। ਟੋਡੀ ਰਾਗ ਦੇ ਸੰਜੋਗ ਤੋਂ ਭਾਰਤੀ ਸੰਗੀਤ ਵਿਚ ਇਸ ਦੇ ਕਈ ਪ੍ਰਕਾਰ ਹੋਂਦ ਵਿਚ ਹਨ, ਜਿਵੇਂ ਖਟ ਟੋਡੀ, ਭੂਪਾਲ ਟੋਡੀ, ਦੇਸ਼ੀ ਟੋਡੀ, ਜੌਨਪੁਰੀ ਟੋਡੀ, ਲਕਮੀ ਟੋਡੀ, ਮੰਜਾਰੀ ਟੋਡੀ, ਅੰਜਨੀ ਟੋਡੀ, ਹੁਸੈਨੀ ਟੋਡੀ, ਬਿਲਾਸਖਾਨੀ ਟੋਡੀ, ਮੀਆਂ ਕੀ ਟੋਡੀ, ਅਹਰੀ ਟੋਡੀ ਆਦਿ। ਇਹ ਰਾਗ ਜਨ ਜੀਵਨ ਦਾ ਇਤਨਾ ਅਨਿਖੜ ਅੰਗ ਬਣ ਚੁਕਾ ਹੈ ਕਿ ਕਈ ਲੋਕ ਗੀਤਾਂ ਦੀਆਂ ਧੁਨਾਂ ਵਿਚ ਵੀ ਇਸ ਰਾਗ ਦੀ ਧੁਨੀ ਕੰਨ ਗੋਚਰ ਹੁੰਦੀ ਹੈ। "ਤੋਡੀ ਦੇ ਪ੍ਰਕਾਰਾਂ ਵਿਚ ਇਹ ਜ਼ਰੂਰੀ ਨਹੀਂ ਕਿ ਟੋਡੀ ਥਾਟ ਦੇ ਹੀ ਸੁਰਾਂ ਦਾ ਪ੍ਰਯੋਗ ਹੋਵੇ ਬਲਕਿ ਇਸ ਦੀਆਂ ਸੁਤੰਤਰ ਸੁਰ ਰਚਨਾਵਾਂ ਵੀ ਹੁੰਦੀਆਂ ਹਨ।" ਅਜਿਹਾ ਵਿਦਵਾਨਾਂ ਦਾ ਵਿਚਾਰ ਹੈ।

ਆਧੁਨਿਕ ਥਾਟ ਰਾਗ-ਵਰਗੀਕਰਣ ਅਨੁਸਾਰ ਸੰਗੀਤਕਾਰਾਂ ਨੇ ਇਸ ਰਾਗ ਨੂੰ ਤੋੜੀ ਥਾਟ ਦੇ ਅੰਤਰਗਤ ਰਖਿਆ ਹੈ। ਇਸ ਰਾਗ ਦੇ ਨਾਦਾਤਮਕ ਸਰੂਪ ਵਿਚ ਰਿਸ਼ਭ ਗੰਧਾਰ ਧੈਵਤ ਅਤਿ ਕੋਮਲ ਮਧਿਅਮ ਤੀਬਰ ਅਤੇ ਸੁਰ ਸ਼ੁੱਧ ਲਗਦੇ ਹਨ। ਇਸ ਰਾਗ ਦਾ ਵਾਦੀ ਸੁਰ ਧੈਵਤ ਅਤੇ ਸੰਵਾਦੀ ਗੰਧਾਰ ਹੈ। ਕੁਝ ਸੰਗੀਤ ਵੇਤਾ ਦਾ ਸੰਵਾਦੀ ਰਿਸ਼ਭ ਮੰਨਦੇ ਹਨ, ਪਰ ਪਹਿਲਾ ਮਤ ਪ੍ਰਚਾਰ ਵਿਚ ਵਧੇਰੇ ਹੈ। ਟੋਡੀ ਇਕ ਉਤਰਾਂਗ ਪ੍ਰਧਾਨ ਹੈ। ਇਸ ਰਾਗ ਦਾ ਗਾਇਨ ਸਮਾਂ ਦਿਨ ਦਾ ਦੂਜਾ ਪਹਿਰ ਹੈ। ਵਿਦਵਾਨਾਂ ਨੇ ਇਸ ਨੂੰ ਗੰਭੀਰ ਪ੍ਰਕਿਤੀ ਦਾ ਰਾਗ ਮੰਨਿਆ ਹੈ। ਕਲਾਕਾਰਾਂ ਵਿਚ ਇਸ ਰਾਗ ਦੀ ਜਾਤੀ ਬਾਰੇ ਮਤਭੇਦ ਹੈ। ਕਈ ਇਸ ਜਾਤੀ ਸੰਪੂਰਣ-ਸੰਪੂਰਣ ਮੰਨਦੇ ਹਨ ਅਤੇ ਕਈ ਸ਼ਾੜਵ-ਸੰਪੂਰਣ। ਸੰਪੂਰਣ-ਸੰਪੂਰਣ ਜਾਤੀ ਦੇ ਹੱਕ ਵਿਚ ਹੁੰਗਾਰਾ ਭਰਨ ਵਾਲੇ ਵਿਦਵਾਨ ਇਸ ਦੇ ਆਰੋਹ ਵਿਚ ਸੱਤ ਸੁਰਾਂ ਦੀ ਵਰਤੋਂ ਕਰਦੇ ਹਨ ਅਤੇ ਸ਼ਾੜਵ-ਸੰਪੂਰਣ ਜਾਤੀ ਮੰਨਣ ਵਾਲੇ ਵਿਦਵਾਨ ਇਸ ਦੇ ਆਰੋਹ ਵਿਚ ਪੰਚਮ ਵਰਜਿਤ ਕਰਦੇ ਹਨ। ਟੋਡੀ ਰਾਗ ਵਿਚ ਪੰਚਮ ਸੁਰ ਦਾ ਕੋਈ ਬਹਤਾ ਮਹੱਤਵ ਵੀ ਨਹੀਂ ਹੈ ਇਸ ਲਈ ਜੇ ਆਰੋਹ ਵਿਚ ਇਸ ਸੁਰ ਦਾ ਤਿਆਗ ਵੀ ਕੀਤਾ ਜਾਵੇ ਤਾਂ ਟੋਡੀ ਦੇ ਸਰੂਪ ਵਿਚ ਕੋਈ ਵਿਸ਼ੇਸ ਘਾਟ ਨਹੀਂ ਆਉਂਦੀ ਸਗੋਂ ਇਹ ਵਧੇਰੇ ਪ੍ਰਭਾਵਸ਼ਾਲੀ ਲਗਦਾ ਹੈ। ਪਰ ਇਸ ਦਾ ਇਹ ਭਾਵ ਨਹੀਂ ਕਿ ਇਸ ਰਾਗ ਵਿਚ ਪੰਚਮ ਵਰਜਿਤ ਹੈ, ਸਗੋਂ ਗੁਜਰੀ ਰਾਗ ਤੋਂ ਭਿੰਨਤਾ ਕਰਨ ਲਈ ਪੰਚਮ ਸੁਰ ਸੰਗੀਤਕਾਰ ਦੀ ਬਾਕੀ ਸੁਰਾਂ ਨਾਲੋਂ ਵਧੇਰੇ ਸਹਾਇਤਾ ਕਰਦਾ ਹੈ। ਭਾਵ ਅਵਰੋਹਾਤਮਕ ਸੁਰਾਵਲੀਆਂ ਵਿਚ ਇਕ ਅਤਿ ਅਨਿਵਾਰੀਆ (ਲਾਜ਼ਮੀ) ਸੁਰ ਹੈ। ਸਾਡੇ ਵਿਚਾਰ ਅਨੁਸਾਰ ਇਸ ਰਾਗ ਦੀ ਜਾਤੀ ਸ਼ਾੜਵ ਸੰਪੂਰਣ ਮੰਨਣਾ ਵਧੇਰੇ ਉਚਿਤ ਹੈ। ਇਸ ਰਾਗ ਵਿਚ "ਰੇ ਗ ਰੇ ਸਾ" ਸੁਰ ਸੰਗਤੀ ਦਾ ਹੀ ਸਾਰਾ ਚਮਤਕਾਰ ਹੈ।

ਰਾਗ-ਰਾਗਣੀ ਪੱਧਤੀ ਦੇ ਪਗ ਚਿੰਨਾਂ ਤੇ ਚਲਣ ਵਾਲੇ ਲੇਖਕਾਂ ਵਿਚੋਂ ਕਿਸੇ ਨੇ "ਟੋਡੀ ਰਾਗ" ਨੂੰ ਰਾਗਣੀ ਬਣਾਕੇ ਸਭ ਦੇ ਲੜ ਲਾਇਆ, ਕਿਸੇ ਨੇ ਮਾਲਕੌਂਸ ਦੇ ਅਤੇ ਕਿਸੇ ਨੇ ਦੀਪਕ ਰਾਗ ਦੇ। ਗੁਰੂ ਕਾਲ ਦੇ ਸੰਗੀਤ ਕਈਆਂ ਗ੍ਰੰਥਕਾਰਾ ਨੇ ਇਸੇ ਇਕ ਰਾਗ ਨੂੰ ਇਕ ਮਤ ਦੇ ਪੈਰੋਕਾਰ ਨੇ ਰਾਗਣੀ ਮੰਨਿਆ, ਦੂਜ ਨੇ ਰਾਗ, ਤੀਜੇ ਨੇ ਧੀ ਅਤੇ ਚੌਥੇ ਨੇ ਉਸ ਨੂੰ ਪੁੱਤਰ ਸਵੀਕਾਰਿਆ। ਸਿੱਖ ਗੁਰੂ ਸਾਹਿਬਾਨ ਨੇ

ਕੋਈ ਅਜਿਹਾ ਭੰਬਲ-ਭੂਸੇ ਜਾਂ ਔਝੜ ਪਾਉ ਮੱਤ ਨੂੰ ਕਦੇ ਵੀ ਮਾਨਤਾ ਪ੍ਰਦਾਨ ਨਹੀਂ ਕੀਤੀ ਇਹੋ ਹੀ ਕਾਰਣ ਹੈ ਕਿ "ਗੁਰੂ ਗ੍ਰੰਥ ਸਾਹਿਬ" ਵਿਚ ਸਭ ਨੂੰ "ਰਾਗੁ" ਨਾਮ ਹੀ ਬਖਸ਼ਿਆ ਹੈ।

ਜੇ ਅਸੀਂ ਟੋਡੀ ਅਤੇ ਮਾਲਕੌਂਸ ਦੀਪਕ ਜਾਂ ਬਸੰਤ ਦੇ ਰਾਗਾਤਮਕ ਸਰੂਪ ਤੇ ਕ੍ਰਿਆਤਮਕ ਪੱਖ ਤੋਂ ਵੀ ਦ੍ਰਿਸ਼ਟੀਪਾਤ ਕਰੀਏ ਤਾਂ ਵੀ ਇਨ੍ਹਾਂ ਵਿਚ ਕੋਈ ਇਸਤਰੀ ਪੁਰਖ ਵਾਲਾ ਪਰਸਪਰ ਸੰਬੰਧ ਦ੍ਰਿਸ਼ਟੀਗੋਚਰ ਨਹੀਂ ਹੁੰਦਾ। ਗ੍ਰੰਥ ਸਾਹਿਬ ਦੇ ਅੰਤਰੀਵੀ ਹਵਾਲਿਆਂ ਤੋਂ ਰਾਗ-ਰਾਗਣੀ ਪੱਧਤੀ ਨੂੰ ਮਾਨਤਾ ਪ੍ਰਦਾਨ ਕਰਨ ਹਿਤ ਕੋਈ ਸੰਕੇਤ ਨਹੀਂ ਮਿਲਦਾ ਸਭ ਥਾਂ ਸਿਰਲੇਖ ਦੇ ਰੂਪ ਵਿਚ "ਰਾਗੁ" ਹੀ ਉਪਲੱਬਧ ਹੁੰਦਾ ਹੈ।

ਵਰਤਮਾਨ ਵਿਚ ਵਧੇਰੇ ਸੰਗੀਤਾਚਾਰੀਆ ਗੁਰੂ ਸਾਹਿਬਾਨ ਦੁਆਰਾ ਸਥਾਪਿਤ ਮੱਤ ਦਾ ਹੀ, (ਜਾਣੇ ਜਾਂ ਅਣਜਾਣੇ) ਬਹੁਤਾ ਪਾਲਣ ਕਰਦੇ ਹਨ। ਭਾਵ ਅਜੋਕੇ ਸਮੇਂ ਸਭ ਨੂੰ "ਰਾਗ" ਨਾਮ ਨਾਲ ਸੰਬੋਧਨ ਕੀਤਾ ਜਾਂਦਾ ਹੈ, "ਰਾਗਿਨੀ" ਨਾਲ ਨਹੀਂ।

## ਰਾਗ ਟੋਡੀ

ਆਰੋਹ : ਸਾ, ਰੇ ਗੁ, ਮ ਪ, ਮ ਧੁ, ਨੀ ਸਾਂ

ਅਵਰੋਹ : ਸਾਂ ਨੀ ਧੁ, ਪ, ਮ ਪ ਧ ਮ ਗੁ, ਰੇ ਗੁ ਰੇ ਸਾ।

ਮੁੱਖ ਅੰਗ : ਸਾ ਰੇ ਗੁ, ਰੇ ਗੁ, ਮ ਰੇ ਗੁ, ਰੇ ਗੁ, ਰੇ ਸਾ।

1. ਸਾਰੇ ਸਾਸਾ ਨੀ ਨੀ ਸਾ, ਨੀ ਸਾ ਰੇ ਸਾ ਰੇ ਨੀ ਧੁ, ਨੀ ਸਾ, ਧੁ ਨੀ ਸਾ ਰੇ, ਰੇ ਨੀ ਧੁ

ਮ ਧੁ, ਪ, ਮ ਧੁ, ਨੀ ਧੁ ਪ ਮ ਧੁ ਮ ਗੁ, ਗੁ ਮ ਮ ਧੁ ਪ ਮ ਪ ਗੁ ਮ ਧੁ,

ਧੁ ਨੀ ਮ ਧੁ ਗੁ ਮ ਧੁ, ਮ ਨੀ ਨੀ ਧੁ, ਪ, ਮ ਧੁ ਨੀ ਮ ਧੁ ਸਾ, ਨੀ ਸਾ ਰੇ ਨੀ ਧੁ

ਧੁ ਸਾ, ਨੀ ਰੇ ਰੇ ਸਾ ਗੁ, ਰੇ ਗੁ, ਰੇ ਸਾ, ਰੇ ਰੇ ਸਾ ਨੀ ਸਾ ਰੇ ਨੀ ਧੁ ਧੁਗੁ, ਰੇ ਗੁ,

ਰੇ ਨੀ ਧੁ, ਮ ਧੁ ਮ ਨੀ ਮ ਧੁ ਸਾ।

2. ਗੁ, ਰੇ ਗੁ ਰੇ ਸਾ, ਰੇ ਰੇ ਸਾ ਨੀ ਧੁ ਨੀ ਸਾ ਰੇ ਗੁ, ਧੁ ਰੇ, ਧੁ ਗੁ ਰੇ ਗੁ.

ਸਾ ਰੇ ਗੁ ਸਾ ਰੇ ਗੁ, ਮ ਮ ਗੁ ਮ ਰੇ ਗੁ, ਮ ਮ ਗੁ ਮ ਰੇ ਗੁ ਰੇ ਮ ਮ ਗ.

ਸਾ, ਸਾ ਰੇ ਗੁ ਰੇ ਸ ਰੇ ਗੁ, ਮ ਪ, ਰ ਗੁ ਗੁਮ ਮ ਪ, ਸਾ ਰੇ ਗੁ ਮ ਪ ਰੇ

ਮ ਗ ਪ ਮ ਧ ਪ, ਮ ਪ ਧ ਮ ਗ ਰੇ ਗ ਮ ਪ, ਗ ਗ ਰੇ ਗ ਰੇ ਸਾ,

ਸਾ ਰੇ ਗ ਸਾ ਰੇ ਗ ਮ ਧ, ਪ, ਸਾ ਰੇ ਗ ਮ ਧ ਮ ਗ ਰੇ, ਗ ਮ ਪ ਰੇ, ਧ ਰੇ,

ਮ ਧ ਪ, ਧ ਧ ਪ ਧ ਮ ਪ ਗ ਮ ਧ ਮ ਗ, ਗ ਮ ਪ ਧ ਮ ਪ ਧ ਮ ਗ ਰੇ,

ਰੇ ਸਾ, ਮ ਧ ਨੀ ਸਾ ।

3. ਰੇ ਸਾ ਰੇ ਗ ਮ ਧ ਪ ਮ ਗ, ਮ ਧ ਨੀ, ਨੀ ਨੀ ਧ ਪ, ਮ ਧ ਮ ਗ,

ਨੀ ਮ ਧ ਨੀ, ਨੀ ਨੀ ਧ ਨੀ ਮ ਧ ਨੀ, ਮ s ਧ ਸਾਂ, ਨੀ ਸਾਂ ਨੀ ਸਾਂ

ਰੇ ਸਾਂ ਨੀ ਧ, ਮ ਧ ਸਾਂ ਨੀ ਧ, ਮ ਧ ਨੀ ਧ ਪ, ਧ ਧ ਪ ਧ ਮ ਪ ਗ ਮ

ਮ ਧ ਮ ਸਾਂ, ਸਾਂ ਨੀ ਧ ਪ ਮ ਗ, ਮ ਧ ਨੀ ਸਾਂ, ਧ ਨੀ ਸਾਂ ਰੇ ਧ ਰੇ

ਸਾਂ ਧ ਨੀ ਮ ਧ ਸਾਂ ਨੀ ਨੀ ਧ ਨੀ ਮ ਧ ਨੀ ਸਾਂ ਧ ਨੀ ਸਾਂ ਰੇ ਧ ਰੇ ਸਾਂ,

ਰੇ ਨੀ ਸਾਂ ਧ ਨੀ ਸਾਂ ਰੇਂ ਗ, ਰੇ ਗ ਰੇ ਸਾਂ, ਰੇਂ ਨੀ ਧ, ਮ ਧ ਨੀ ਸਾਂ

ਰੇ ਗ, ਗ. ਗ, ਰੇ ਗ, ਰੇ ਸਾਂ, ਸਾਂ ਰੇ ਗ ਰੇ ਸਾਂ ਰੇ ਗ ਮ ਰੇਂ ਮ ਮ ਗ

ਰੇ ਗ ਰੇ ਸਾਂ, ਸਾਂ ਰੇ ਗ ਸਾਂ ਰੇ ਗ, ਧ ਗ, ਧ ਰੇ, ਸਾਂ ਰੇ ਨੀ ਸਾਂ ਧ ਨੀ

ਰੇ ਨੀ ਧ, ਮ ਧ ਨੀ ਧ ਪ, ਮ ਪ ਧ ਮ ਗ ਰੇ, ਮ ਰੇ ਗ, ਰੇ ਗ ਰੇ ਸਾ,

ਗ ਰੇ ਸਾ ਨੀ ਸਾ ਰੇ ਨੀ ਧ ਮ ਧ ਨੀ ਸਾ ।

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

### ਰਾਗੁ ਟੋਡੀ ਮਹਲਾ ੪ ਘਰੁ ੧

ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ ॥
ਮੇਰੇ ਪ੍ਰੀਤਮ ਪ੍ਰਾਨ ਹਰਿ ਪ੍ਰਭੁ ਗੁਰੁ ਮੇਲੇ ਬਹੁਰਿ ਨ ਭਵਜਲਿ ਫੇਰਾ ॥ ੧ ॥ ਰਹਾਉ ॥
ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ ਹਰਿ ਨੈਨਹੁ ਹਰਿ ਪ੍ਰਭੁ ਹੇਰਾ ॥
ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ ਹਰਿ ਪਾਧਰੁ ਹਰਿ ਪ੍ਰਭ ਕੇਰਾ ॥ ੧ ॥
ਹਰਿ ਰੰਗੀ ਹਰਿ ਨਾਮੁ ਪ੍ਰਭ ਪਾਇਆ ਹਰਿ ਗੋਵਿੰਦ ਹਰਿ ਪ੍ਰਭ ਕੇਰਾ ॥
ਹਰਿ ਹਿਰਦੈ ਮਨਿ ਤਨਿ ਮੀਠਾ ਲਾਗਾ ਮੁਖਿ ਮਸਤਕਿ ਭਾਗੁ ਚੰਗੇਰਾ ॥ ੨ ॥
ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ ॥
ਓਇ ਮਨਮੁਖ ਮੂੜ ਅਗਿਆਨੀ ਕਹੀਅਹਿ ਤਿਨ ਮਸਤਕਿ ਭਾਗੁ ਮੰਦੇਰਾ ॥ ੩ ॥
ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥
ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ ॥ ੪ ॥ ੧ ॥

(ਗੁ.ਗ੍ਰੰ. ਪੰਨਾ ੭੧੧)

**ਰਾਗ ਟੋਡੀ** — **ਤਿੰਨ ਤਾਲ**

| X | 2 | O | 3 |
|---|---|---|---|
| **ਸਥਾਈ :** | ਮ ਗੁ ਮ ਧੁ | ਮਧੁ ਨੀਸਾਂ ਨੀ ਧੁ | ਪਧੁ ਮਪ ਗੁ ਮ |
| | ਹ ਰਿ ਬਿ ਨੁ | ਰS ਹਿ ਨ ਸ | ਕੈS SS ਮ ਨੁ |
| ਧੁ — ਧੁ — | ਧੁਧੁ ਧੁ ਧੁ ਧ | ਨੀ ਧੁ ਪ ਪ | ਮਪ ਧੁ ਮ ਗੁ |
| ਮੇ S ਰਾ S | ਮੇਰੇ ਪ੍ਰੀ ਤ ਮ | ਪ੍ਰਾ ਨ ਹ ਰਿ | ਪ੍ਰS ਭੁ ਗੁ ਰ |
| ਰੇ ਗੁ ਰੇ ਸਾ | ਸਾ ਰੇ ਗੁ ਗੁ | ਮ ਮ ਧੁ ਧੁ | ਨੀਨੀ ਧੁਨੀ ਮਧੁ ਨੀਸਾਂ |
| ਮੇ S ਲੇ S | ਬ ਹੁ ਰਿ ਨ | ਭ ਵ ਜ ਲੁ | ਫੇS SS SS SS |
| ਨੀਧਾ ਪਮ ਗੁਰੇ ਸਾ | | | |
| ਰਾS SS SS S | | | |

**ਅਤਰਾ :**

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | ਧੁਧੁ | ਪ | ਪ | ਮਪ | ਧੁ | ਮ | ਗੁ | ਮ | ਧੁ | ਮਧੁ | ਨੀਸਾਂ | ਸਾਂ | ਸਾਂ |
| | | | ਮੇਰੈ | ਹੀ | ਅ | ਰੈS | S | ਲੋ | S | ਚ | ਲ | ਗੀS | SS | ਪ੍ਰ | ਭ |
| ਸਾਂ | ਰੇਂ | ਸਾਂ | ਸਾਂਸਾਂ | ਨੀ | ਧੁ | ਸਾਂ | ਨੀ | ਰੇਂ | ਰੇਂ | ਸਾਂ | ਸਾਂ | ਸਾਂਰੇਂ | ਗੁ | ਰੇਂ | ਸਾਂ |
| ਕੇ | S | ਰੀ | ਹਰਿ | ਨੈ | S | ਨਹੁ | S | ਹ | ਰਿ | ਪ | ਭੁ | ਹੇS | S | S | S |
| ਨੀਸਾਂ | ਰੇਂਸਾਂ | ਨੀ | ਧੁ | ਧੁ | ਗੁਂ | ਰੇਂ | ਗੁਂ | ਰੇਂ | ਰੇਂ | ਸਾਂ | ਸਾਂ | ਨੀਧੁ | ਮਧੁ | ਨੀ | ਧੁ |
| ਰਾS | SS | S | S | ਸ | ਤਿ | ਗੁਰ | ਦਇ | ਆ | ਲ | ਹ | ਰਿ | ਨਾS | SS | ਮੁ | ਦ੍ਰਿ |
| ਮ | ਗੁ | ਰੇ | ਸਾਸਾ | ਸਾ | ਰੇ | ਗੁ | ਗ | ਮ | ਧ | ਪ | ਪ | ਮਧੁ | ਨੀਸਾਂ | ਧੁਨੀ | ਸਾਂਰੇਂ |
| ੜਾ | S | ਇਆ | ਹਰਿ | ਪਾ | S | ਧ | ਰ | ਹ | ਰਿ | ਪ੍ਰ | ਭ | ਕੇS | SS | SS | SS |
| ਸਾਂਨੀ | ਧੁਪ | ਮਗੁ | ਰੇਸਾ | | | | | | | | | | | | |
| ਰਾS | SS | SS | SS | | | | | | | | | | | | |

## ਰਾਗ ਬੈਰਾੜੀ

ਬੈਰਾੜੀ ਰਾਗ ਅਸਾਧਾਰਣ ਅਤੇ ਅਪ੍ਰਸਿੱਧ ਰਾਗਾਂ ਦੇ ਵਰਗ ਵਿਚ ਆਉਂਦਾ ਹੈ। ਮੱਧ ਕਾਲ ਵਿਚ ਇਸ ਰਾਗ ਦੀਆਂ ਜਿੰਨੀਆਂ ਵੰਨਗੀਆਂ ਪ੍ਰਚਲਿਤ ਸਨ ਸ਼ਾਇਦ ਹੀ ਕਿਸੇ ਹੋਰ ਰਾਗ ਦੀਆਂ ਹੋਣ। ਇਹ ਸਰਬ ਸਾਧਾਰਣ ਵਰਗ ਦਾ ਰਾਗ ਨਹੀਂ ਸਗੋਂ ਇਕ ਕਠਿਨ ਰਾਗ ਹੈ ਜਿਸਨੂੰ ਸ਼ੁੱਧਤਾ ਸਹਿਤ ਕੇਵਲ ਉੱਚ ਪੱਧਰ ਦੇ ਗਾਇਕ ਹੀ ਗਾ ਸਕਦੇ ਹਨ। ਅਪ੍ਰਚਲਿਤ ਅਤੇ ਅਪ੍ਰਸਿੱਧ ਰਾਗ ਪਕਾਰ ਹੋਣ ਦੇ ਕਾਰਣ ਇਸਦੇ ਸਰੂਪ ਬਾਰੇ ਗ੍ਰੰਥਕਾਰਾਂ ਅਤੇ ਕਲਾਕਾਰਾਂ ਵਿਚ ਵਿਤਕਰਾ ਹੋਣਾ ਇਕ ਸੁਭਾਵਿਕ ਗੱਲ ਹੈ। ਸੰਸਕ੍ਰਿਤ ਗ੍ਰੰਥਕਾਰ ਇਸ ਨੂੰ ਵਿਭਿੰਨ ਸ਼ਬਦ ਜੋੜਾਂ ਨਾਲ ਅੰਕਿਤ ਕਰਦੇ ਹਨ ਜਿਵੇਂ :—ਬੈਰਾਡੀ, ਵਰਾਟੀ, ਬਰਾਡੀ ਆਦਿ। ਦੱਖਣੀ ਪੱਧਤੀ ਵਿਚ ਵੀ ਇਕ "ਵਰਾਲੀ" ਨਾਮ ਦਾ ਰਾਗ ਪ੍ਰਚਲਿਤ ਹੈ ਪਰ ਉਸਦਾ ਉੱਤਰੀ ਪੱਧਤੀ ਦੇ ਬੈਰਾੜੀ ਨਾਲ ਕੋਈ ਸੰਬੰਧ ਨਹੀਂ ਹੈ।

"ਸੰਗੀਤ ਰਤਨਾਕਾਰ" ਗ੍ਰੰਥ ਦੇ ਲੇਖਕ ਪੰਡਿਤ ਸ਼ਾਰੰਗ ਦੇਵ (1210-1247 ਈ.) ਨੇ ਇਸ ਰਾਗ ਦਾ ਨਾਮ ਵੈਰਾਟੀ ਲਿਖਿਆ ਹੈ। ਉਸਨੇ ਵੈਰਾਟੀ ਦੇ 7 ਪ੍ਰਕਾਰ ਇਹ ਮੰਨੇ ਹਨ ਕੁੰਤਲ ਵੈਰਾਟੀ, ਦ੍ਰਾਵਿੜੀ ਵੈਰਾਟੀ, ਸੈਂਧਵੀ ਵੈਰਾਟੀ, ਅਪਸਥਾਨ ਵੈਰਾਟੀ, ਹਤਸਵਰ ਵੈਰਾਟੀ, ਪ੍ਰਤਾਪ ਵੈਰਾਟੀ ਅਤੇ ਸ਼ੁੱਧ ਵੈਰਾਟੀ। ਇਸ ਤੋਂ ਪਿਛੋਂ ਇਸ ਰਾਗ ਦੀਆਂ ਵੰਨਗੀਆਂ ਵਿਚ ਹੋਰ ਵਾਧਾ ਹੋਇਆ ਜਿਸ ਦੇ ਫਲਸਰੂਪ ਚਾਰ ਪ੍ਰਕਾਰ ਹੋਰ ਹੋਂਦ ਵਿਚ ਆਏ ਜਿਨ੍ਹਾਂ ਨੂੰ ਅਪਸਵਰਾ ਵੈਰਾਟੀਠ, ਤੋੜੀ ਵੈਰਾਟੀਠ, ਨਾਗ ਵੈਰਾਟੀ ਅਤੇ ਸ਼ੋਕ ਵੈਰਾਟੀ ਨਾਮਾਂ ਨਾਲ ਸੰਬੋਧਿਤ ਕੀਤਾ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਨਾਮ "ਰਾਗੁ ਬੈਰਾੜੀ" ਪਰਾਪਤ ਹੁੰਦਾ ਹੈ। ਵਰਤਮਾਨ ਵਿਚ ਇਸ ਨੂੰ ਬਰਾਟੀ ਜਾਂ ਬੈਰਾੜੀ ਨਾਮ ਨਾਲ ਸੰਬੋਧਨ ਕੀਤਾ ਜਾਂਦਾ ਹੈ।

ਨਾਦ ਵਿਗਿਆਨਕਾਂ ਦਾ ਮੱਤ ਹੈ ਕਿ ਤੋੜੀ, ਤ੍ਰਿਵੇਣੀ ਅਤੇ ਦੇਸ਼ਕਾਰ ਦੇ ਮਧੁਰ ਅੰਸ਼ਾਂ ਦੇ ਸੰਜੋਗ ਤੋਂ ਬੈਰਾੜੀ ਰਾਗ ਦੀ ਰਚਨਾ ਹੋਈ ਹੈ। ਇਸ ਰਾਗ ਦੀ ਸਮਸਤ ਸੁੰਦਰਤਾ ਦਾ ਰਹੱਸ ਗੰਧਾਰ ਧੈਵਤ ਨਾਲ ਮਧਿਅਮ ਪੰਚਮ ਦਾ ਸੁਮੇਲ ਕਰਨ ਵਿਚ ਛੁਪਿਆ ਹੋਇਆ ਹੈ। "ਸੰਗੀਤ ਸੂਤਰ" ਗ੍ਰੰਥ ਦੇ ਲੇਖਕ ਸ੍ਰੀ ਕ੍ਰਿਸ਼ਣ ਧਨ ਬੈਨਰਜੀ ਨੇ ਇਸ ਰਾਗ ਵਿਚ ਰਿਸ਼ਭ ਕੋਮਲ, ਮਧਿਅਮ ਤੀਬਰ, ਹੋਰ ਸੁਰ ਸ਼ੁਧ ਅਤੇ ਜਾਤੀ ਸੰਪੂਰਣ ਮੰਨੀ ਹੈ। ਪੰਡਿਤ ਅਹੋਬਲ ਨੇ ਬੈਰਾੜੀ ਨੂੰ ਮਾਰਵਾ ਥਾਟ ਦੇ ਅੰਤਰਗਤ ਰੱਖਿਆ ਹੈ ਅਤੇ ਜਾਤੀ ਸੰਪੂਰਣ—ਸੰਪੂਰਣ ਮੰਨੀ ਹੈ। "ਰਾਗ ਚੰਦ੍ਰਕਾਯਮ" ਗ੍ਰੰਥ ਦੇ ਲੇਖਕ ਨੇ ਬੈਰਾੜੀ ਦੇ ਸਰੂਪ ਬਾਰੇ ਇਸ ਤਰ੍ਹਾਂ ਬਿਉਰਾ ਦਿਤਾ ਹੈ—

"ਮਾਰੂ ਰਾਗ ਦੇ ਸੁਰਾਂ ਵਿਚ ਪੰਚਮ ਲਵੋ ਮਿਲਾਇ ॥
ਧਗ ਵਾਦੀ ਸੰਵਾਦੀ ਤੋਂ ਰਾਗ ਬੈਰਾੜੀ ਹੋ ਜਾਇ ॥"

ਵਰਤਮਾਨ ਸਮੇਂ ਬੈਰਾੜੀ ਰਾਗ ਦੀ ਰਚਨਾ ਮਾਰਵਾ ਥਾਟ ਤੋਂ ਮੰਨੀ ਜਾਂਦੀ ਹੈ। ਇਸ ਰਾਗ ਦੇ ਨਾਦਾਤਮਕ ਸਰੂਪ ਵਿਚ ਰਿਸ਼ਭ ਕੋਮਲ ਮਧਿਅਮ ਤੀਬਰ ਅਤੇ ਹੋਰ ਸੁਰ ਸ਼ੁਧ ਲਗਦੇ ਹਨ। ਇਸ ਰਾਗ ਦੀ ਜਾਤੀ ਵਕਰ ਸੰਪੂਰਣ ਹੈ। ਇਸ ਦਾ ਵਾਦੀ ਸੁਰ ਗੰਧਾਰ ਅਤੇ ਸੰਵਾਦੀ ਧੈਵਤ ਹੈ। ਪੂਰਵਾਂਗ ਵਾਦੀ ਹੋਣ ਦੇ ਕਾਰਣ ਇਸ ਨੂੰ ਦਿਨ ਦੇ ਚੌਥੇ ਪਹਿਰ ਵਿਚ ਗਾਇਆ ਜਾਂਦਾ ਹੈ। ਸੰਗੀਤਕਾਰਾਂ ਨੇ

ਬੈਰਾੜੀ ਨੂੰ ਸ਼ਾਮ ਦਾ ਸੰਧੀ-ਪ੍ਰਕਾਸ਼ ਰਾਗ ਮੰਨਿਆ ਹੈ । ਇਸ ਰਾਗ ਵਿਚ ਗੰਧਾਰ ਅਤੇ ਪੰਚਮ ਦੀ ਸੰਗਤਿ ਬਹੁਤ ਰੰਜਕਤਾ ਉਤਪੰਨ ਕਰਦੀ ਹੈ । ਇਸ ਵਿਚ "ਪ ਧਗ" ਅਤੇ "ਰੇਂ ਨੀਪ" ਸੁਰ ਸਗਤੀਆਂ ਅਤਿਅੰਤ ਮਹੱਤਵ ਪੂਰਣ ਹਨ । ਇਸ ਰਾਗ ਦੇ ਆਰੋਹ ਵਿਚ ਮਧਿਅਮ ਅਤੇ ਨਿਸ਼ਾਦ ਦੁਰਬਲ ਰਹਿੰਦੇ ਹਨ । ਅਤੇ ਅਵਰੋਹ ਵਿਚ "ਸਾਂ ਧਪ, ਜਾਂ ਸਾਂਨੀ ਧਪ" ਸੁਰ ਸਮੂਹ ਸਰਲ ਢੰਗ ਨਾਲ ਨਹੀਂ ਆਉਂਦਾ । ਇਸ ਰਾਗ ਦੇ ਸਮੁੱਚੇ ਸਰੂਪ ਵਿਚ "ਸਾਂ ਪ, "ਅਤੇ" ਗਪ" ਸੁਰਾਵਲੀਆਂ ਬਾਰ ਬਾਰ ਕੰਨ ਗੋਚਰ ਹੁੰਦੀਆਂ ਹਨ । ਬੈਰਾੜੀ ਭਾਵੇਂ ਮਾਰਵਾ ਥਾਟ ਦਾ ਰਾਗ ਹੈ ਪਰ ਇਹ ਆਪਣੀ ਸੁਤੰਤਰ ਚਲਨ ਕਾਰਣ ਇਕ ਵੱਖਰੀ ਤੇ ਨਿਰਾਲੀ ਹੋਂਦ ਦਾ ਧਾਰਣੀ ਹੈ ।

**ਆਰੋਹ :**—ਸਾ ਨ਼ੀ ਰੇ਼ ਗਪ, ਮਗ, ਮਧ ਸਾਂ ਜਾਂ ਪਧ ਪਸਾਂ

**ਅਵਰੋਹ :**—ਸਾਂ, ਰੇ਼ਂ ਨੀਪ, ਪ ਧਗ, ਮਧ, ਮਗ ਪਗ, ਰੇ਼ ਸਾ ।

**ਮੁਖ ਅੰਗ :**—ਪ ਧਗ, ਮਧ ਮਗ, ਰੇ਼ਗ, ਮਗ, ਰੇ਼ ਸਾ ।

## ਸੁਰ ਵਿਸਤਾਰ ਰਾਗ ਬੈਰਾੜੀ

1. ਪ ਧ ਗ, ਮ ਗ, ਰੇ਼ ਸਾ, (ਸਾ), ਨ਼ੀ ਰੇ਼ ਗ, ਰੇ਼ ਗ, ਨ਼ੀ ਰੇ਼ ਗ ਰੇ਼ ਨ਼ੀ ਰੇ਼ ਗ,
ਰੇ਼ ਗ ਮ ਗ, ਰੇ਼ ਸਾ, ਰੇ਼ ਨ਼ੀ ਪ਼, ਧ਼ਮ ਗ, ਮ ਧ ਮ ਧ, ਮ ਧ਼ ਸਾਂ, ਨ਼ੀ ਰੇ਼ ਗ, ਮ ਮ
ਰੇ਼ਂ ਰੇ਼ ਗ ਰੇ਼ ਸਾ । ।

2. ਨ਼ੀ ਰੇ਼ ਗ ਰੇ਼ ਗਪ, ਮ ਗ ਪ, ਪ ਗ ਪ, ਮ ਧ ਮਗ, ਪ ਮ ਧ ਮਗ,
ਰੇ਼ ਗ ਮ ਧ ਮ ਗ, ਪ ਧਗ, ਮ ਧਸਾਂ, ਰੇ਼ਂ ਨੀਪ, ਧ ਮਗ, ਮਧਮ ਗ,
ਪ ਮ ਧ ਮ ਗ, ਪ ਧ ਗ, ਰੇ਼ ਗ ਮ ਗ, ਮ ਗ ਰੇ਼ ਸਾ ।

3. ਪ ਪ ਧ ਗ, ਮ ਧ ਪ ਪ ਸਾਂ, ਮ ਧ ਸਾਂ ਰੇ਼ਂ ਸਾਂ, ਸਾਂਰੇ਼ਂ ਸਾਂ ਸਾਂ ਨੀ,
ਰੇ਼ਂ ਨੀਪ ਧ ਮ ਗ, ਮ ਧ ਮਸਾਂ, ਮ ਧ ਸਾਂ ਸਾਂਨੀ ਰੇ਼ਂ ਸਾਂ, ਰੇ਼ਂ ਨੀ ਨੀ ਪ, ਪ ਧ ਗ,
ਰੇ਼ ਗਂ ਮਂ ਗਂ, ਮਂ ਗਂ ਰੇ਼ ਗਂ, ਰੇ਼ਂ ਸਾਂ, ਨੀ ਰੇ਼ਂ ਗਂ ਗਂ ਰੇ਼ਂ ਗਂ ਮਂ ਮਂ ਗ,
ਨੀ ਰੇ਼ਂ ਗਂ ਗਂ ਰੇ਼ਂ ਗ ਪਂ ਮਂ ਗਂ, ਪਂ ਗਂ ਰੇ਼ਂ ਸਾਂ, ਨੀ ਰੇ਼ਂ ਗਂ ਗਂ ਮਂ ਗਂ ਰੇ਼ਂ ਸਾਂ,
ਰੇ਼ਂ ਗਂ ਮਂ ਗ, ਮਂ ਗ ਰੇ਼ਂ ਗਂ, ਰੇ਼ਂ ਸਾਂ, ਨੀਰੇ਼ਂ ਗਂ ਗਂ ਰੇ਼ਗਂ ਮਂ ਮਂ ਗ,
ਨੀ ਰੇ਼ਂ ਗਂ ਗਂ ਰੇ਼ਂ ਗਂ ਪਂ ਮਂ ਗਂ, ਪਂ ਗਂ ਰੇ਼ਂ ਸਾਂ, ਨੀ ਰੇ਼ਂ ਗਂ ਗਂ ਮਂ ਗਂ ਰੇ਼ ਸਾਂ,
ਨੀ ਰੇ਼ਂ ਗਂ ਰੇ਼ਂਸਾ, ਨੀ ਰੇ਼ਂ ਨੀਪ ਧ ਗ, ਰੇ਼ ਗ ਮ ਗ ਰੇ਼ ਗ ਪ ਗ,
ਧ ਮ ਗ, ਪ ਗ, ਪ ਧ ਨੀਪ ਧ ਮ ਪ ਗ, ਪ ਮ ਧ ਮ ਗ,
ਨ਼ੀ ਰੇ਼ ਗ ਗ ਪ ਗ, ਮ ਗ ਰੇ਼ ਸਾ, ਨ਼ੀ ਨ਼ੀ ਰੇ਼ ਸਾ ।

ਬੈਰਾੜੀ ਰਾਗ ਦੇ ਉਪਰੋਕਤ ਸਰੂਪ ਬਾਰੇ ਪਰਿਚਿਤ ਹੋਣ ਤੋਂ ਉਪਰੰਤ ਗੁਰਮਤਿ ਸੰਗੀਤ ਦੇ

ਮਹਾਨ ਖੋਜੀ ਡਾ. ਚਰਨ ਸਿੰਘ ਜੀ (ਭਾਈ ਸਾਹਿਬ ਡਾ. ਵੀਰ ਸਿੰਘ ਜੀ ਦੇ ਪਿਤਾ) ਜਿਨ੍ਹਾਂ ਨੇ ਗੁਰਬਾਣੀ ਸੰਗੀਤ ਦੇ ਭੰਡਾਰ ਨੂੰ ਹਰ ਪਖੋਂ ਅਮੀਰ ਬਣਾਉਣ ਹਿਤ ਮਹਾਨ ਯੋਗ ਦਾਨ ਦਿਤਾ, ਦੇ ਖੋਜ ਭਰਪੂਰ ਵਿਚਾਰ "ਗੁਰਮਤ ਸੰਗੀਤ" ਪੁਸਤਕ ਦੇ ਪੰਨਾ 26 'ਤੇ ਉਪਲੱਬਧ ਹੁੰਦੇ ਹਨ। ਆਪ ਨੇ ਕੁਝ ਪੁਰਾਤਨ ਗ੍ਰੰਥਾਂ ਦੇ ਹਵਾਲਿਆਂ ਦੇ ਆਧਾਰ 'ਤੇ ਬੈਰਾੜੀ ਰਾਗ ਦਾ ਇਸ ਤਰਾਂ ਉਲੇਖ ਕੀਤਾ ਹੈ" ਸੁਰਤਾਲ ਸਮੂਹ ਵਿਚ ਲਿਖਿਆ ਹੈ।

ਭੈਰੋਂ ਰਾਗ ਇਸਤਰੀ ਬੈਰਾੜੀ ਹੈ, ਇਸ ਨੂੰ ਬੈਰਾਟੀ ਵੀ ਕਹਿੰਦੇ ਹਨ। ਸੁਰ ਗੁਰੂ ਖਰਜ, ਸੰਮਬਾਦੀ ਵੀ ਖਰਜ ਅਤੇ ਖਰਜ ਤੋਂ ਹੀ ਉਚਾਹ ਹੈ, ਬਾਦੀ ਗੰਧਾਰ ਹੈ ਸਮਬਾਧੀ ਵੀ ਮਧਮ ਹੈ ਇਸ ਨੂੰ ਤੀਜੇ ਪਹਿਰ ਗਾਉਂਦੇ ਹਨ, ਸੰਪੂਰਨ ਹੈ।

ਸਾ ਨ੍ਹੀ ਗ ਰ੍ਹੇ ਮ੍ ਪ੍ ਧ ॑। ਸੁਰ ਇਹ ਲਗਦੇ ਹਨ :—ਖਰਜ ਪੰਚਮ ਸ਼ੁੱਧ ਰਿਖਭ ਧੈਵਤ ਸਕਾਰੀ ਮਧਮ, ਤੀਬਰ, ਗੰਧਾਰ, ਨਿਖਾਧ ਸੁਧ ਪਰ ਥੋੜਾ ਤੀਬਰ। ਦੇਸੀ ਸੰਕੀਰਨ ਹੈ। ਦੇਸੀ, ਤਿਰਵਨ, ਟੋਡੀ ਮਿਲਕੇ ਬੈਰਾੜੀ ਬਣਦੀ ਹੈ। ਪਰੰਤੂ ਨਾਦ ਵਿਨੋਦ ਵਿਚ ਲਿਖਿਆ ਹੈ ਕਿ ਇਸ ਦਾ ਅੰਸ ਨਿਯਾਸ ਗ੍ਰਿਹੁ ਮੱਧਮ ਹੈ, ਪਰੰਤੂ, ਰਿਖਭ ਨਾਲ ਪਰੀਤ ਰਖਦੀ, ਖਾੜਵ ਹੈ। ਪੰਚਮ ਸੁਰ ਵਿਵਰਜਿਤ ਹੈ। ਪਿਛਲੇ ਪਹਿਰ ਗਾਵੀਦੀ ਹੈ।"

ਅੱਗੇ ਆਪ ਹੋਰ ਹਵਾਲੇ ਦਿੰਦੇ ਹਨ :—

"ਰਾਧਾ ਗੋਬਿੰਦ ਸੰਗੀਤਸਾਰ ਵਿਚ ਲਿਖਿਆ ਹੈ :—

ਦੋ ਸੰਪੂਰਨ ਸਵਰ ਹੋਤ ਹੈ ਸਤ੍ਰਿਯ ਭੂਖਨ ਅੰਗ।
ਪਹਿਰ ਦ੍ਵੈਕ ਬੀਤੇ ਕਰੇ ਰਾਗ ਬਿਰਾਟੀ ਅੰਗ।

ਇਸ ਨੇ ਵੀ ਭੈਰੋਂ ਦੀ ਰਾਗਨੀ ਲਿਖੀ ਹੈ, ਇਹ ਰਾਗਨੀ ਸੰਪੂਰਨ ਹੈ ਸ. ਰੇ. ਗ. ਮ. ਧ. ਨੀ. ਸਾ. ਅੰਸ ਨਿਯਾਸ ਗ੍ਰਿਹ ਇਸ ਦਾ ਖਰਜ ਹੈ। ਦੋ ਪਹਿਰ ਦਿਨ ਬੀਤੇ ਗਾਵੀਂਦੀ ਹੈ। 'ਬੁਧ ਪ੍ਰਕਾਸ਼ ਦਰਪਨ' ਵਿਚ ਦੀਪਕ ਦੀ ਨੂੰਹ ਕਰਕੇ ਲਿਖੀ ਹੈ, ਜਿਤੁ ਕੁ ਪਦ × × × × × × ਆਦਿ।"

ਸੰਗੀਤ ਬਿਨੋਦ ਅਤੇ ਰਾਗ ਮਾਲਾ ਵਿਚ ਲਿਖਿਆ ਹੈ ਕਿ ਸ੍ਰੀ ਰਾਗ ਦੀ ਇਸਤਰੀ ਬੈਰਾਟੀ ਹੈ ਜਿਹਾ ਕੁ "ਬੈਰਾਟੀ ਕਰਨਾਟੀ ਧਰੀ॥

ਉਪਰੋਕਤ ਹਵਾਲਿਆਂ ਤੋਂ ਪਾਠਕ ਖੁਦ ਹੀ ਅਨੁਮਾਨ ਲਗਾ ਸਕਦੇ ਹਨ ਕਿ ਰਾਗ ਰਾਗਨੀ ਪੱਧਤੀ ਮੰਨਣਵਾਲੇ ਮਤ ਮਤਾਂਤਰਾਂ ਨੇ ਕਿਸੇ ਨੇ ਬੈਰਾੜੀ ਰਾਗ ਨੂੰ ਭੈਰਵ ਦੇ ਲੜ ਲਾਇਆ ਕਿਸੇ ਨੇ ਸਿਰੀ ਰਾਗ ਦੇ ਅਤੇ ਕਿਸੇ ਨੇ ਦੀਪਕ ਦੇ ਪੁਤਰ ਨਾਲ ਇਸ ਦਾ ਵਿਆਹ ਰਚਾਇਆ ਪਰ ਗੁਰੂ ਗ੍ਰੰਥ ਸਾਹਿਬ ਵਿਚ ਤਾਂ ਇਸ ਰਾਗ ਨੂੰ "ਰਾਗ ਬੈਰਾੜੀ" ਨਾਮ ਨਾਲ ਹੀ ਨਿਵਾਜਿਆ ਗਿਆ ਹੈ।

## ਬੈਰਾੜੀ ਮਹਲਾ ੪

ਹਰਿ ਜਨੁ ਰਾਮ ਨਾਮ ਗੁਨ ਗਾਵੈ ॥
ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥ ੧ ॥ ਰਹਾਉ ॥
ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ ॥
ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ ॥ ੧ ॥
ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ ॥
ਜਨ ਨਾਨਕ ਸਤਿਗੁਰ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ ॥ ੨ ॥ ੩ ॥

(ਗੁ. ਗ੍ਰੰ. ਪੰਨਾ ੭੧੯)

## ਰਾਗ ਬੈਰਾੜੀ

ਤਿੰਨ ਤਾਲ

| X | 2 | O | 3 |
|---|---|---|---|
| | | ਸਥਾਈ : | ਪ ਪ ਧ ਗ |
| | | | ਹ ਰਿ ਜ ਨ |
| ਪ — ਪ ਮ | — ਧ ਮ ਗ | ਮ ਰੇ ਗ — | ਮ ਗ ਰੇ ਗ |
| ਰਾ — ਮ ਨਾ | s ਮ ਗੁ ਨ | ਗਾ s ਵੈ s | ਜੋ s ਕੋ ਈ |
| ਰੇ — ਸਾ ਸਾ | ਨ਼ੀ ਰੇ ਗ ਗ | ਪ ਪ ਪ — | ਮ ਧ ਮਧ ਸਾਂ |
| ਨਿੰ s ਦ ਕ | ਰੇ s ਹ ਰਿ | ਜ ਨ ਕੀ s | ਅ ਪੁ ਨਾs s |
| ਨੀ ਰੇਂ ਸਾਂ ਸਾਂ | ਰੇਂਨੀ ਪਧ ਨੀਨੀ ਧਪ | ਧਗ ਮਗ ਪਗ ਰੇਸਾ | |
| ਗੁ ਨ ਨ ਗ | ਵਾs ss ss ss | ਵੈs ss ss ss | |
| | | ਅੰਤਰਾ : | ਮ ਧ ਮ ਧ |
| | | | ਜੌ s ਕਿ ਛੁ |
| ਸਾਂ ਸਾਂ — ਸਾਂ | ਸਾਂ — ਸਾਂ — | ਸਾਂ ਰੇ ਸਾਂ — | ਸਾਂਸਾਂ ਨੀਰੇਂ ਗਂ ਰੇਂ |
| ਕ ਰੇ s ਸੁ | ਆ s ਪੇ s | ਸੁਆ s ਮੀ s | ਹਰਿ ਆs ਪੇ s |
| ਨ਼ੀ ਰੇਂ ਸਾਂ ਸਾਂ | ਨੀਸਾਂ ਰੇਂ ਨੀ ਪ | ਨੀ ਧ ਪ — | ਪਪ ਪ — ਪ |
| ਕਾ s ਰ ਕ | ਮਾs s s s | ਵੇ s s s | ਹਰਿ ਆ s ਪੇ |
| ਧ ਗ ਮ ਧ | ਮ — ਗ ਪ | ਗ ਰੇ ਸਾ — | ਸਾਸਾ ਨ਼ੀਰੇ ਮ ਗ |
| ਹੀ s ਮ ਤਿ | ਦੇ s ਵੈ s | ਸੁਆ s ਮੀ s | ਹਰਿ ਆs ਪੇ s |
| ਮਧ ਸਾਂਸਾਂ ਸਾਂ ਸਾਂ | ਰੇਂਨੀ ਪਧ ਨੀਨੀ ਧਪ | ਧਗ ਮਗ ਪਗ ਰੇਸਾ | |
| ਬੋਂs ss ਲ ਬੁ | ਲਾs ss ss ss | ਵੈs ss ss ss | |

✤✤✤

## ਬੈਰਾੜੀ ਮਹਲਾ ੪

ਜਪਿ ਮਨ ਰਾਮ ਨਾਮੁ ਨਿਸਤਾਰਾ ॥
ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ ॥ ੧ ॥ ਰਹਾਉ ॥
ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰ ਨਿਰੰਕਾਰਾ ॥
ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥ ੧ ॥
ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ ਹਰਿ ਆਪਿ ਕੀਆ ਪਾਸਾਰਾ ॥
ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ ਸੋ ਸਾਹੁ ਸਚਾ ਵਣਜਾਰਾ ॥ ੨ ॥ ੪ ॥

(ਗੁ. ਗ੍ਰੰ. ਪੰਨਾ ੭੨੦)

**ਰਾਗ ਬੈਰਾੜੀ** — **ਤ੍ਰਿੰਨ ਤਾਲ**

| X | | | | 2 | | | | O | | | | 3 | | | |
|---|---|---|---|---|---|---|---|---|---|---|---|---|---|---|---|
| | | | | | | | | | | | ਸਥਾਈ : | ਪ | ਪ | ਧ | ਗ |
| | | | | | | | | | | | | ਜ | ਪਿ | ਮ | ਨ |
| | | | । | | | । | | | | | | । | | | |
| ਪ | — | ਪ | ਮ | — | ਧ | ਮ | ਗ | ਰੇ | ਗ | ਰੇ | ਸਾ | ਮ | ਗ | ਰੇ | ਗ |
| ਰਾ | s | ਮ | ਨਾ | s | ਮੁ | ਨਿ | ਸ | ਤਾ | s | ਰਾ | s | ਕੋ | s | ਟ | ਕੋ |
| ਰੇ | ਰੇ | ਸਾ | ਸਾ | ਨ਼ੀ | ਰੇ | ਗ | ਰੇ | ਗ | ਪ | ਪ | — | ਪਪ | ਪ | ਧ | ਗ |
| ਟੰ | ਤ | ਰ | ਕੇ | ਪਾ | ਪ | ਸ | ਭਿ | ਖੋ | s | ਵੈ | s | ਹਰਿ | ਭਵ | ਜ | ਲ |
| । | | | | । | | | | । | । | । | | | | | |
| ਮ | ਧ | ਸਾਂ | ਸਾਂ | ਮਧ | ਸਾਂਸਾਂ | ਰੇਂਰੇਂ | ਨੀਪ | ਮਧ | ਮਗ | ਮਗ | ਰੇਸਾ | | | | |
| ਪਾ | s | ਰਿ | ਉ | ਤਾs | ss | ss | ss | ਰਾs | ss | ss | ss | | | | |
| | | | | | | | | | | | | । | | | |
| | | | | | | | | | | | ਅੰਤਰਾ : | ਮ | — | ਧ | ਧ |
| | | | | | | | | | | | | ਕਾ | s | ਇਆ | s |
| | | | | | | | | | | | | | | | । |
| ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਨੀ | ਰੇਂ | ਸਾਂ | ਸਾਂਸਾਂ | ਨੀ | ਰੇਂ | ਗਂ | ਮਂ |
| ਨ | ਗ | ਰਿ | ਬ | ਸ | ਤ | ਹ | ਰਿ | ਸੁਆ | s | ਮੀ | ਹਰਿ | ਨਿ | ਰ | ਭਉ | ਨਿਰ |
| ਗਂ | ਰੇਂ | ਸਾਂ | ਸਾਂ | ਨੀ | ਸਾਂ | ਨੀਸਾਂ | ਰੇਂਸਾਂ | ਰੇਂ | ਨੀ | ਧ | ਪ | ਪਪ | ਪਧ | ਧ | ਗ |
| ਵ | ਰ | ਨਿ | ਰੰ | ਕਾ | s | ss | ss | ਰਾ | s | s | s | ਹਰਿ | ਨਿਕ | ਟਿ | ਬ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮਧ | ਸਾਂ | ਸਾਂ | ਸਾਂ | ਰੇਂ | ਨੀ | ਪ | ਧ | ਗ | ਮ | ਮ | ਗਗ | ਮ | ਗ | ਰੇ | ਗ |
| ਸS | ਤ | ਕ | ਛੁ | ਨ | ਦ | ਰਿ | ਨ | ਆ | S | ਵੈ | ਹਰਿ | ਲਾ | S | ਧਾ | S |
| ਰੇ | ਸਾ | ਸਾ | — | ਮਧ | ਸਾਂਸਾਂ | ਰੇਂਨੀ | ਪਪ | ਧਗ | ਮਧ | ਮਗ | ਰੇਸਾ | | | | |
| ਗੁ | ਰ | ਵੀ | S | ਚਾS | SS | SS | SS | ਰੇS | SS | SS | SS | | | | |



## ਬੈਰਾੜੀ ਮਹਲਾ ੪

ਜਪਿ ਮਨ ਹਰਿ ਨਿਰੰਜਨੁ ਨਿਰੰਕਾਰਾ ॥
ਸਦਾ ਸਦਾ ਹਰਿ ਧਿਆਈਐ ਸੁਖ ਦਾਤਾ ਜਾ ਕਾ ਅੰਤੁ ਨ ਪਾਰਾ ॥ ੧ ॥ ਰਹਾਉ ॥
ਅਗਨਿ ਕੁੰਟ ਮਹਿ ਉਰਧ ਲਿਵ ਲਾਗਾ ਹਰਿ ਰਾਖੈ ਉਦਰ ਮੰਝਾਰਾ ॥
ਸੋ ਐਸਾ ਹਰਿ ਸੇਵਹੁ ਮੇਰੇ ਮਨ ਹਰਿ ਅੰਤਿ ਛਡਾਵਣ ਹਾਰਾ ॥ ੧ ॥
ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ ਤਿਸੁ ਜਨ ਕਉ ਕਰਹੁ ਨਮਸਕਾਰਾ ॥
ਹਰਿ ਕਿਰਪਾ ਤੇ ਪਾਈਐ ਹਰਿ ਜਪੁ ਨਾਨਕ ਨਾਮੁ ਅਧਾਰਾ ॥ ੨ ॥ ੫ ॥

(ਗੁ. ਗ੍ਰੰ. ਪੰਨਾ ੭੨੦)

**ਰਾਗ ਬੈਰਾੜੀ** — **ਤਿੰਨ ਤਾਲ**

| X | | | | 2 | | | | O | | | | 3 | | | |
|---|---|---|---|---|---|---|---|---|---|---|---|---|---|---|---|
| **ਸਥਾਈ :** | | | | ਧੁ | ਗ | ਮ | ਧ | ਮਧ | ਮਗ | ਮਗ | ਰੇਗ | ਰੇਸਾ | ਨੀਰੇ | ਗਪ | |
| | | | | ਜ | ਪਿ | ਮ | ਨ | ਹS | ਰਿS | ਨਿਰੰ | SS | ਜS | ਨS | ਨਿ | ਰੰ |
| ਪ | - | ਪ | - | ਧ | ਗ | — | ਮ | ਮਧ | ਸਾਂਸਾਂ | ਸਾਂ | ਸਾਂ | ਨੀ | ਰੇਂ | ਨੀ | ਪ |
| ਕਾ | S | ਰਾ | S | ਸ | ਦਾ | S | ਸ | ਦਾS | SS | ਹ | ਰਿ | ਧਿਆਈਐ | | ਸੁ | ਖ |
| ਨੀ | ਧ | ਪ | - | ਪ | – | ਧ | ਗ | ਮ | ਧ | ਮ | ਗ | ਮਗ | ਰੇਗ | ਮਗ | ਰੇਸਾ |
| ਦਾ | S | ਤਾ | S | ਜਾ | S | ਕਾ | S | ਅੰ | S | ਤੁ | ਨ | ਪਾS | SS | SS | SS |
| ਨੀਰੇ | ਗਰੇ | ਗਮ | ਪ | | | | | | | | | | | | |
| ਰਾS | SS | SS | S | | | | | | | | | | | | |

| | | | |
|---|---|---|---|
| **ਅੰਤਰਾ :** | ਨੀ ਧ ਨੀ ਪ | ਧ ਗ ਮ ਧ | ਸਾਂਸਾਂ ਸਾਂ ਸਾਂ ਸਾਂ |
| | ਅ ਗ ਨਿ ਕੁੰ | S ਟ ਮ ਹਿ | ਉਰ ਧ ਲਿ ਵ |
| ਨੀ ਰੇਂ ਸਾਂ - | ਸਾਂਸਾ ਨੀਰੇਂ ਗਾਂ ਰੇਂ | ਮ ਗਾਂ ਰੇਂ ਸਾਂ | ਨੀਸਾਂ ਰੇਂ ਨੀ ਪ |
| ਲਾ S ਗਾ S | ਹਰਿ ਰਾS ਖੈ S | ਉ ਦ ਰ ਮੰ | ਝਾS S S S |
| ਨੀ ਧ ਪ - | ਮੇ ਗ ਮੇ ਧ | ਮਧ ਸਾਂਸਾਂ ਸਾਂਸਾਂ | ਰੇਂ ਨੀ ਪ ਧ |
| ਰਾ S S S | ਸੋ S ਐ S | ਸਾS SS ਹਰਿ | ਸੇ S ਵਹੁ S |
| ਨੀ ਧ ਪ ਪ | ਪਪ ਪਧ ਗ ਗ | ਮ ਧ ਮ ਗ | ਨੀਰੇ ਗਮ ਧਸਾਂ ਰੇਨੀ |
| ਮੇ ਰੇ ਮ ਨ | ਹਰਿ ਅੰS ਤਿ ਛ | ਡਾ S ਵ ਣ | ਹਾS SS SS SS |
| ਪਧ ਨੀਪ ਧਗ ਮਰਾ | | | |
| ਰਾS SS SS SS | | | |



**ਬੈਰਾੜੀ ਮਹਲਾ ੪**

ਜਪਿ ਮਨ ਹਰਿ ਹਰਿ ਨਾਮੁ ਨਿਤ ਧਿਆਇ ॥
ਜੋ ਇਛਹਿ ਸੋਈ ਫਲੁ ਪਾਵਹਿ ਫਿਰਿ ਦੂਖੁ ਨ ਲਾਗੈ ਆਇ ॥ ੧ ॥ ਰਹਾਉ ॥
ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥
ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ ॥ ੧ ॥
ਤੂ ਬੇਅੰਤੁ ਸਰਬ ਕਲ ਪੂਰਾ ਕਿਛੁ ਕੀਮਤਿ ਕਹੀ ਨਾ ਜਾਇ ॥
ਨਾਨਕ ਸਰਣਿ ਤੁਮ੍ਹਾਰੀ ਹਰਿ ਜੀਉ ਭਾਵੈ ਤਿਵੈ ਛਡਾਇ ॥ ੨ ॥ ੬ ॥

(ਗੁ. ਗ੍ਰੰ. ਪੰਨਾ ੭੨੦)

**ਰਾਗ ਬੈਰਾੜੀ** — **ਤਿੰਨ ਤਾਲ**

| × | 2 | 0 | 3 |
|---|---|---|---|
| | **ਸਥਾਈ :** | ਮਧ ਮਗ ਮਗ ਰੇਗ | ਰੇਸਾ ਨੀਰੇ ਸਾ ਸਾ |
| | | ਜS ਪਿS ਮS ਨS | ਹS ਰਿS ਹ ਰਿ |

| | | | |
|---|---|---|---|
| ਪ ਪ ਪ ਪ | ਪ ਪਧ ਗ ਗ | ਨੀ ਧ ਨੀ ਪ | ਧ ਗ ਮ ਧ |
| ਨਾ ਸਮੁ ਨਿ ਤ | ਧਿਆ ss s ਇ | ਜੋ s ਇ s | ਛਹਿ s ਸੋ s |
| ਮ ਰਾ ਪ ਗ | ਰੇ — ਸਾ — | ਸਾਸਾ ਨੀਰੇ ਗ ਰੇ | ਗ ਪ ਪ — |
| ਈ s ਫ ਲੁ | ਪਾ s ਵਹੁ s | ਫਿਰਿ ਦੂs ਖੁ ਨ | ਲਾ s ਗੈ r |
| ਮਗ ਮਧ ਮਧ ਸਾਂਸਾਂ | ਰੇਂਨੀ ਪਧ ਨੀਪ ਧਗ | | |
| ਆs ss ss ss | ss ss ss ਇs | | |
| | ਅੰਤਰਾ: | ਮ ਗ ਮ ਧ | ਮਧ ਸਾਂ ਸਾਂ ਸਾਂ |
| | | ਸੋ s ਜ ਪੁ | ਸੋs s ਤ ਪੁ |
| ਸਾਂ — ਸਾਂ ਸਾਂ | ਨੀ ਰੇਂ ਸਾਂ — | ਸਾਂਸਾਂ ਨੀਰੇਂ ਗਂ ਮਂ | ਗਂ ਰੇਂ ਸਾਂ ਸਾਂ |
| ਸਾ s ਬ੍ ਤ | ਪੂ s ਜਾ s | ਜਿਤੁ ਹਰਿ ਸਿਉ s | ਪ੍ਰੀ s ਤਿ ਲ |
| ਰੇਂਸਾ ਨੀਸਾਂ ਰੇਂ ਨੀ | ਪ ਨੀ ਧ ਪ | ਪ ਪ ਪ ਪ | ਧ ਗ ਮ ਧ |
| ਗਾs ss s s | s s s ਇ | ਬਿ ਨੁ ਹ ਰਿ | ਪ੍ਰੀ ਤਿ ਹੋ ਰ |
| ਮ ਗ ਮ ਗ | ਰੇ — ਸਾ — | ਸਾਸਾ ਨੀਰੇ ਗ ਰੇ | ਗ ਪ ਪ ਪ |
| ਪ੍ਰੀ ਤਿ ਸ ਭ | ਝੂ s ਠੀ s | ਇਕ ਖਿਨ ਮਹਿ ਬਿ | ਸ ਰਿ ਸ ਭ |
| ਮਗ ਮਧ ਮਧ ਸਾਂਸਾ | ਰੇਂਨੀ ਪਧ ਨੀਪ ਧਗ | | |
| ਜਾs ss ss ss | ss ss ss ਇs | | |



## ਰਾਗ ਤਿਲੰਗ

ਤਿਲੰਗ ਬੜਾ ਪ੍ਰਸਿੱਧ, ਮਨੋਹਰ ਅਤੇ ਸਰਲ ਰਾਗ ਹੈ। ਇਸ ਰਾਗ ਨੂੰ ਸਾਧਾਰਣ ਸ੍ਰੋਤੇ ਵੀ ਬੜੀ ਸੌਖੀ ਤਰਾਂ ਪਛਾਣ ਲੈਂਦੇ ਹਨ। ਇਸ ਰਾਗ ਦਾ ਨਿਕਟ ਵਰਤੀ ਰਾਗ ਖਮਾਜ ਹੈ। ਖਮਾਜ ਵਿਚ ਰਿਸ਼ਭ ਅਤੇ ਧੈਵਤ ਸਪਸ਼ਟ ਤੌਰ 'ਤੇ ਪ੍ਰਯੋਗ ਹੁੰਦੇ ਹਨ ਪਰ ਤਿਲੰਗ ਵਿਚ ਧੈਵਤ ਵਰਜਿਤ ਅਤੇ ਰਿਸ਼ਭ ਵੀ ਬਹੁਤ ਅਲਪ ਮਾਤਰਾ ਵਿਚ ਕਦੇ ਕਦੇ ਤਾਰ ਸਪਤਕ ਵਿਚ ਵਰਤਿਆ ਜਾਂਦਾ ਹੈ। ਇਸ ਕਾਰਣ ਇਹ ਖਮਾਜ ਨਾਲੋਂ ਨਿਰਾਲਾ ਰੂਪ ਧਾਰਨ ਕਰ ਲੈਂਦਾ ਹੈ। ਸ਼ਾਸਤਰਕਾਰਾਂ ਨੇ ਤਿਲੰਗ ਰਾਗ ਦੀ ਰਚਨਾ ਖਮਾਜ ਥਾਟ ਦੇ ਅੰਤਰਗਤ ਸਵੀਕਾਰੀ ਹੈ। ਇਸ ਰਾਗ ਦੇ ਨਾਦਾਤਮਕ ਸਰੂਪ ਵਿਚ ਦੋ ਨਿਸ਼ਾਦ. ਰਿਸ਼ਭ ਧੈਵਤ ਵਰਜਿਤ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ। ਇਸ ਦੇ ਆਰੋਹ ਵਿਚ ਸ਼ੁਧ ਨਿਸ਼ਾਦ ਅਤੇ ਅਵਰੋਹ ਵਿਚ ਕੋਮਲ ਨਿਸ਼ਾਦ ਲਿਆ ਜਾਂਦਾ ਹੈ। ਤਿਲੰਗ ਰਾਗ ਦੇ ਤਾਰ ਸਪਤਕ ਵਿਚ ਰਿਸ਼ਭ ਸੁਰ ਦੀ ਵਰਤੋਂ ਕਰਨ ਦਾ ਰਿਵਾਜ ਹੈ, ਪਰੰਤੂ ਮੱਧ ਸਪਤਕ ਵਿਚ ਰਿਸ਼ਭ ਸੁਰ ਸਦਾ ਵਰਜਿਤ ਹੀ ਰਹਿੰਦਾ ਹੈ। ਦੋ ਸੁਰ ਵਰਜਿਤ ਹੋਣ ਕਾਰਣ ਇਸ ਰਾਗ ਦੀ ਜਾਤੀ ਔਡਵ ਔਡਵਨਿਸ਼ਚਿਤ ਹੁੰਦੀ ਹੈ,ਕਿਉਂ ਜੋ ਇਸ ਰਾਗ ਦੇ ਤਾਰ ਸਪਤਕ ਵਿਚ ਰਿਸ਼ਭ ਦੇ ਪ੍ਰਯੋਗ ਦਾ ਸਭ ਸਲਾਕਾਰ ਸਮਰਥਨ ਕਰਦੇ ਹਨ ਇਸ ਲਈ ਕੁਝ ਸੰਗੀਤਕਾਰ ਇਸ ਦੀ ਜਾਤੀ ਔਡਵ-ਸ਼ਾਡਵ ਵੀ ਮੰਨਦੇ ਹਨ। ਤਿਲੰਗ ਰਾਗ ਦੇ ਗਾਉਣ ਦਾ ਸਮਾਂ ਰਾਤ ਦਾ ਦੂਜਾ ਪਹਿਰ ਹੈ। ਕੁਝ ਸਿਖ ਕੀਰਤਨਕਾਰ ਇਸ ਰਾਗ ਨੂੰ ਦਿਨ ਦੇ ਤੀਜੇ ਪਹਿਰ ਵਿਚ ਵੀ ਗਾਉਂਦੇ ਹਨ। ਸੰਗੀਤ ਦੇ ਧਨੀ, ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਇਸ ਰਾਗ ਦੇ ਸਮੇਂ ਸਿਧਾਂਤ ਦੇ ਅਨੁਸਾਰ ਹੀ ਨਿਜਮਨ ਪ੍ਰਤਿ ਉਚਾਰਣ ਕਰਦੇ ਹਨ" ਜਾਗ ਲੇਹੁ ਰੇ ਮਨਾ ਜਾਗਿ ਲੇਹੁ ਕਹਾ ਗਾਫਲ ਸੋਇਆ" ॥ ਭਾਰਤੀ ਸੰਗੀਤ ਦੇ ਸਮੇਂ ਸਿੱਧਾਂਤ ਬਾਰੇ ਕਿਤਨੀ ਸੂਖਮ ਅਤੇ ਵਿਸ਼ਾਲ ਸੂਝ ਦਾ ਪਰਿਚਾਇਕ ਹੈ ਇਹ ਮਹਾ ਵਾਕ।

ਤਿਲੰਗ ਰਾਗ ਵਿਚ ਦੋ ਸੁਰ ਸੰਗਤੀਆਂ "ਨ਼ੀਪ" "ਗ ਮ ਗ" ਅਤਿਅੰਤ ਮਹੱਤਵਪੂਰਣ ਹਨ ਜਿਨ੍ਹਾਂ ਦੇ ਆਧਾਰ ਤੇ ਕਲਾਕਾਰ ਇਸ ਰਾਗ ਦਾ ਸਰੂਪ ਸਥਾਪਿਤ ਕਰਦੇ ਹਨ। ਇਸ ਰਾਗ ਦਾ ਵਿਸਤਾਰ ਮੱਧ ਅਤੇ ਤਾਰ ਸਪਤਕ ਵਿਚ ਵਧੇਰੇ ਹੁੰਦਾ ਹੈ, ਮੰਦਰ ਸਪਤਕ ਵਿਚ ਬਹੁਤ ਘੱਟ। ਕਈ ਲੇਖਕ ਇਸ ਰਾਗ ਨੂੰ ਸ਼ਿੰਗਾਰ ਰਸ ਦਾ ਰਾਗ ਮੰਨਦੇ ਹਨ ਅਤੇ ਇਸ ਨੂੰ ਚੰਚਲ ਪ੍ਰਕ੍ਰਿਤੀ ਦੇ ਰਾਗਾਂ ਦੇ ਵਰਗ ਵਿਚ ਸ਼ਾਮਲ ਕਰਦੇ ਹਨ।

ਵਾਸਤਵ ਵਿਚ, ਰਾਗ ਦਾ ਰਸ ਅਤੇ ਪ੍ਰਕ੍ਰਿਤੀ ਨਿਰਧਾਰਤ ਕਰਨ ਵਿਚ ਹਰ ਕਲਾਕਾਰ ਦਾ ਵਖੋ ਵਖਰਾ ਦ੍ਰਿਸ਼ਟੀਕੋਣ ਹੁੰਦਾ ਹੈ।

"ਚਤਵਾਰਿੰਸਚਵਤ ਰਾਗ ਨਿਰੂਪਣਮ" ਗ੍ਰੰਥ ਦੇ ਲੇਖਕ ਨੇ ਇਸ ਰਾਗ ਦਾ ਨਾਮ "ਤ੍ਰੈਲੰਗੀ" ਲਿਖਿਆ ਹੈ। ਕਈ ਮਤਾਂ ਨੇ ਇਸ ਰਾਗ ਨੂੰ ਹਿੰਡੋਲ ਰਾਗ ਦੀ ਇਸਤਰੀ ਜਿਵੇਂ "ਤੈਲੰਗੀ ਦੇਵਕਰੀ ਆਈ" ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਨੂੰ "ਰਾਗੁ ਤਿਲੰਗ" ਲਿਖਿਆ ਪਰਾਪਤ ਹੁੰਦਾ ਹੈ ਤ੍ਰੈਲੰਗੀ ਜਾਂ ਤੇਲੰਗੀ ਨਹੀਂ।

ਉਪਰੋਕਤ ਹਵਾਲੇ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਮਰਿਯਾਦਾ ਪੁਰਸ਼ੋਤਮ ਗੁਰੂ ਸਾਹਿਬਾਨ ਦੇ ਸਭ ਰਾਗਾਂ ਬਾਰੇ ਸ਼ਬਦ ਜੋੜਾਂ ਵਿਚ ਸਮਾਨਤਾ ਹੈ। ਉਦਾਹਰਣ ਵਜੋਂ : ਸੋਰਠਿ, ਗਉੜੀ,

ਦਵਗੰਧਾਰੀ, ਆਦਿ। ਜਿਸ ਬਾਣੀ ਵਿਚ ਵੀ ਰਾਗ ਸਿਰਲੇਖ ਦੇ ਰੂਪ ਵਿਚ ਆਇਆ ਹੈ ਉਸ ਦੇ ਆਰੰਭ ਵਿਚ ਮੱਧ ਅਤੇ ਅੰਤ ਵਿਚ ਸ਼ਬਦ ਜੋੜ ਲਗਾਂ ਮਾਤਰਾਂ ਵਿਚ ਸਮਾਨਤਾ ਹੈ। ਅਰਥਾਤ ਇਹ ਨਹੀਂ ਕਿ ਕਿਤੇ "ਗਉੜੀ" ਅਤੇ ਕਿਤੇ "ਗਵਰੀ" ਅਥਵਾ "ਤਿਲੰਗ" ਜਾਂ "ਤੇਲੰਗੀ" ਸੋ ਇਹ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਨੂੰ "ਰਾਗੁ ਤਿਲੰਗ" ਨਾਮ ਪ੍ਰਦਾਨ ਕੀਤਾ ਗਿਆ ਹੈ। ਬਾਕੀ ਰਿਹਾ ਇਸ ਰਾਗ ਦਾ ਕ੍ਰਿਆਤਮਕ ਸਰੂਪ ਇਸ ਦ੍ਰਿਸ਼ਟੀਕੋਣ ਤੋਂ ਵੀ ਹਿੰਡੋਲ ਅਤੇ ਤਿਲੰਗ ਵਿਚ ਕਈ ਇਸਤਰੀ ਪੁਰਖ ਵਾਲਾ ਸੰਬੰਧ ਸਥਾਪਿਤ ਨਹੀਂ ਹੁੰਦਾ। ਵਰਤਮਾਨ ਵਿਚ ਸਭ ਕਲਾਕਾਰ ਇਸ ਨੂੰ "ਰਾਗ ਤਿਲੰਗ" ਨਾਲ ਹੀ ਸੰਬੋਧਨ ਕਰਦੇ ਹਨ।

ਆਰੋਹ :-ਸਾ, ਗ ਮ ਪ, ਨੀ ਸਾਂ

ਅਵਰੋਹ :-ਸਾਂ, ਨ਼ੀ ਪ, ਗ ਮ ਗ, ਸਾ

ਮੁੱਖ ਅੰਗ :-ਨ਼ੀ ਪ, ਗ ਮ ਗ, ਸਾ।

## ਰਾਗ ਤਿਲੰਗ ਸੁਰ ਵਿਸਤਾਰ

ਸਾ, ਨ਼ੀ ਨ਼ੀ ਸਾ, ਨ਼ੀ ਸਾ ਗ, ਨ਼ੀ ਸਾ ਗ ਮ ਗ, ਨ਼ੀਸਾ ਸਾਗ ਗ ਮ, ਸਾਮ ਮਗ, ਨ਼ੀਸਾ ਗ ਮਪ, ਗਮ ਗ, ਮ ਮ ਗ ਸਾ ਗ ਮ ਪ, ਗ ਮ ਗ, ਗ ਪ ਮ ਪ ਗ ਮ ਗ, ਮ ਪ ਗ ਮ ਸਾ ਸਾ ਗ ਗ ਮ, ਪ ਪ ਮ ਮ ਸਾ ਗ ਗ ਮ, ਸਾ ਗ ਮ ਪ ਗ ਮ ਪ ਗ ਮ ਗ, ਗਗ ਸਾਨ਼ੀ ਸਾਗ ਮ ਪ ਗ ਮ ਪ ਨ਼ੀਪ, ਗ ਮ ਗ, ਗ ਮ ਪ ਨ਼ੀ ਮ ਪ ਗ ਮ ਗ, ਸਾ, ਨ਼ੀ ਨ਼ੀ ਗ ਸਾ।

ਨ਼ੀ ਸਾ ਗ ਮ ਪ, ਗ ਮ ਨ਼ੀ ਪ, ਮ ਪ ਗ ਮ ਨ਼ੀਪ, ਮ ਪ ਗ ਮ ਪ ਨ਼ੀ ਪ ਸਾਂ ਨ਼ੀਪ, ਗ ਮ ਗ, ਗ ਮ ਗ ਮ (ਸਾਂ) ਨ਼ੀ ਪ ਗ ਮ ਗ, ਨ਼ੀ ਨੀ ਪ ਨੀ ਮ ਪ ਗ ਮ ਪ ਸਾਂ ਨ਼ੀ ਪ ਗ ਮਗ, ਗ ਮ ਪ ਨ਼ੀ ਮ ਪ ਮ ਨ਼ ਪ ਸਾਂ ਨ਼ੀ ਪ ਗ ਮ ਗ, ਨ਼ੀ ਨ਼ੀ ਪ ਮ ਗ ਮ ਪ ਨੀ, ਨ਼ੀ ਪ ਮ ਪ ਗ ਮ ਪਨੀ, ਨੀ ਨੀ ਸਾਂ, ਸਾਂਰੇਂ ਨੀਸਾਂ ਨੀ, ਨੀ ਨੀ ਸਾਂ, ਪ ਨੀ ਸਾਂ, ਪ ਨੀ ਸਾਂਰੇਂ ਨੀਸਾਂ ਨੀ, ਸਾਂ ਨ਼ੀ ਪ ਗ ਮ ਗ, ਗ ਮ ਪ ਨੀਸਾਂ ਨ਼ੀ ਪ ਗ ਮ ਗ, ਗ ਮ ਪ ਨ਼ੀ ਮ ਪ ਗ ਮ ਗ, ਗ ਪ ਮ ਪ ਗ ਮ ਪ ਗ ਮ ਗ, ਸਾ, ਨ਼ੀ ਨ਼ੀ ਗ ਸਾ।

ਸਾ ਗ ਮ ਪ ਗ ਮ ਪ ਨ਼ੀ ਪ ਸਾਂ ਨ਼ੀ ਪ ਗ ਮ ਗ, ਮ ਪ ਗ ਮ ਪਨ਼ੀ ਪ ਸਾਂਨ਼ੀ ਪ ਗ ਮ ਗ ਗ ਮ ਪ ਨ਼ੀ ਮ ਪ ਨੀ ਨੀ, ਪਨੀਸਾਂ, ਪਨੀ ਸਾਂਰੇਂ ਨੀਸਾਂ ਨੀ, ਨੀਸਾਂ ਨ਼ੀਪ ਗ ਮ ਗ, ਗ ਮ ਪ ਨੀਸਾਂ ਰੇ ਨੀਸਾਂ ਗਂ ਗ, ਗਂ ਸਾਂ ਗ ਮ ਪ ਨ਼ ਸਾਂ ਰੇਂ ਨੀਸਾਂ ਗਂ ਮਂ ਗਂ, ਨੀਸਾਂ ਗਂ ਗਂ ਮਂ, ਨੀ ਸਾਂ ਗਂ ਮਂ ਪਂ ਗਂ ਮਂ ਗ, ਮਂ ਮਂ ਗਂ ਮਂ ਸਾਂ ਮਂ ਮਂ ਗਂ, ਸਾਂਨੀ, ਨ਼ੀ ਨ਼ੀ ਪਾ ਨੀ ਸਾਂਰੇਂ ਨੀਸਾਂ ਗਂ ਮਂ ਗਂ, ਪ ਨੀਸਾਂ ਰੇਂ ਨੀ ਸਾਂ ਗਂਸਾਂ ਨੀ, ਨੀ ਨੀ ਸਂ, ਨੀਸਾਂ ਨ਼ੀ ਪ, ਮ ਪ ਗ ਮ ਪ ਨ਼ੀ ਪ ਸਂ ਨ਼ੀਪੁ ਗ ਮ ਗ, ਗ ਮ ਗ ਮ ਗ ਮ (ਸਾਂ) ਨ਼ੀ ਪ ਗ ਮ ਗ ਸਾ, ਨੀ ਨ਼ੀ ਗ ਸਾ।

## ਤਿਲੰਗ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥
ਸਚੁ ਸਾਹਿਬੁ ਸਾਚਾ ਖੇਲੁ ਸਭੁ ਹਰਿ ਧਨੀ ॥ ੧ ॥
ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ ॥
ਜਿਸੁ ਨਾਹੀ ਕੋਈ ਸਰੀਕੁ ਕਿਸੁ ਲੇਖੈ ਹਉ ਗਨੀ ॥ ਰਹਾਉ ॥
ਪਉਣ ਪਾਣੀ ਧਰਤੀ ਆਕਾਸੁ ਘਰ ਮੰਦਰ ਹਰਿਬਨੀ ॥
ਵਿਚਿ ਵਰਤੈ ਨਾਨਕ ਆਪਿ ਝੂਠੁ ਕਹੁ ਕਿਆ ਗਨੀ ॥੨॥੧॥

(ਗੁ. ਗ੍ਰੰ. ਪੰਨਾ ੭੨੩)

**ਰਾਗ ਤਿਲੰਗ** **ਤਾਲ ਰੂਪਕ**

| X | 2 | 3 | X | 2 | 3 |
|---|---|---|---|---|---|
| | | | | **ਸਥਾਈ :** | ਸਾ |
| | | | | | ਸਾ |
| ਗ ਗ ਗ | ਮ ਮ | ਗ ਮ | ਗਮ ਪਨ਼ੀ ਨ਼ੀ | ਨ਼ੀ ਪ | ਪਨ਼ੀ ਸਾਂ |
| ਲਾ ਹਿ ਹੁ | ਸ ਚੁ | ਸ ਭ | ਊs ss sਪ | ਰਿ ਹ | ਰਿs ਧ |
| ਨ਼ੀਪ ਮਪ ਗਮ | ਗ਼ਮ ਗ | ਗ ਗਮ | ਗਮ ਪਨ਼ੀ ਪ | ਪਨੀ ਸਾਂ | ਨੀ ਨੀ |
| ਨੀs ss ss | ss s | s ਜਿਸੁ | ਨਾs ss ਹੀ | ਕੋs ਈ s | ਇ ਸ |
| (ਸਾਂ)ਸਾਂ ਸਾਂਸਾਂ | ਨ਼ੀਸਾਂ ਰਾਂ | ਸਾਂ — | ਪਨੀ ਸਾਂਰੇਂ ਸਾਂਨ਼ੀ | ਪਨ਼ੀ ਪਪ | ਗਮ ਗਸਾ |
| ਰੀ ਕੁ ਕਿਸੁ | ਲੇs s | ਖੈ s | ਹਉ ss ਗs | ਨੀs ss | ss sਸਾਂ |
| | | | | | — ਗਮ |
| | | | | **ਅੰਤਰਾ :** | s ਸਭਿ |
| ਪ ਨ਼ੀ ਪ | ਨੀ ਨੀ | ਸਾਂ ਨੀਨੀ | ਸਾਂ — ਸਾਂ | ਪਨੀ ਸਾਂਰੇਂ | ਨੀ ਸਾਂ |
| ਆ s ਏ | ਹੁ ਕ | ਮਿ ਖਸ | ਮਾ s ਹੁ | ਹੁs ਕਮਿ | ਸ ਭ |

| | | | | | |
|---|---|---|---|---|---|
| ਪਨੀ ਪਸਾਂ ਨੀਪ | ਗ ਮ | ਗ ਗਮ | ਪ ਨੀ ਨੀ | ਸਾਂ — | ਗਂ ਮਂ |
| ਵs ਰੋs ਤs | ਨੀ s | s ਸਚੁ | ਸਾ ਹਿ ਬੁ | ਸਾ s | ਚਾ s |
| ਗਂ ਸਾਂ ਸਾਂਸਾਂ | ਪਨੀ ਸਾਂਰੇਂ | ਸਾਂਨੀ ਪਨੀ | ਪਮ ਪਮ ਗਮ | ਗ — | ਸਾ ਸਾ |
| ਖੇ ਲੁ ਸਭ | ਹs ਰਿs | ਧs ਨੀs | ss ss ss | s s | s ਸਾ |



## ਤਿਲੰਗ ਮਹਲਾ ੪

ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥
ਜਬ ਆਣੈ ਵਲ ਵੰਚ ਕਰਿ ਝੂਠ ਤਬ ਜਾਣੈ ਜਗੁ ਜਿਤੀਆਂ ॥੧॥
ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ ॥
ਖਿਨ ਮਹਿ ਬਿਨਸੈ ਸਭੁ ਝੂਠੁ ਮੇਰੇ ਮਨ ਧਿਆਇ ਰਾਮਾ ॥ਰਹਾਉ॥
ਸਾ ਵੇਲਾ ਚਿਤਿ ਨ ਆਵੈ ਜਿਤੁ ਆਇ ਕੰਟ ਕੁ ਕਾਲੁ ਗ੍ਰਸੈ ॥
ਤਿਸੁ ਨਾਨਕ ਲਏ ਛਡਾਇ ਜਿਸੁ ਕਿਰਪਾ ਕਰਿ ਹਿਰਦੈ ਵਸੈ ॥੨॥੨॥੭॥

(ਗੁ. ਗ੍ਰੰ. ਪੰਨਾ ੭੨੩)

**ਰਾਗ ਤਿਲੰਗ** — **ਤਾਲ ਦਾਦਰਾ**

| X | 0 | X | 0 |
|---|---|---|---|
| | | **ਸਥਾਈ :** | ਸਾ ਗ ਗ |
| | | | ਐ ਸਾ ਬਾ |
| ਮ — — | ਗਮ ਪਨੀ ਨੀ | ਨੀਪ — | ਮਪ ਨੀਸਾਂ ਨੀ |
| ਜੀ s s | ਐਸ ਸਾs ਬਾ | ਜੀ s s | ਐs ਸਾs ਬਾ |
| ਸਾਂ — ਸਾਂ | ਪਨੀ ਸਾਂਰੇ ਨੀਸਾਂ | ਨੀ ਪ ਪਪ | ਗਮ ਪਨੀ ਪਮ |
| ਜੀ s ਸੈ | ਸਾs sਰੁ ਨs | ਚੇ ਤੈ ਹਰਿ | ਨਾs ss ss |
| ਗਮ ਪਮ ਗਸ | ਸਾ ਗ ਪ | ਮ ਮ ਮ | ਗ ਮ ਗਮ |
| ਮਾs ss ss | ਖਿ ਨ ਮਹਿ | ਬਿ ਨ ਸੈ | ਸਭੁ ਝੂs |

| | | | |
|---|---|---|---|
| ਪਨ੍ਹੀ ਪ ਪ | ਨ੍ਹੀਨ੍ਹੀ ਨ੍ਹੀਨ੍ਹੀ | ਸਾਂ ਨੀ ਸਾਂਸਾਂ | ਨ੍ਹੀਨ੍ਹੀ ਪਨ੍ਹੀ ਸਾਂਰੇਂ |
| ss s ਠੁ | ਮੇਰੇ ਮਨ | ਧਿਆਇ ਹਰਿ | ਨਾs ss ss |
| ਸਾਂਨ੍ਹੀ ਪਮ ਗਸਾ | | | |
| ਮਾs ss ss | | **ਅੰਤਰਾ :** | ਗ ਮ ਨ੍ਹੀ<br>ਨਿ ਤ ਨਿ |
| ਪ ਪ ਪ | ਨੀਨੀ ਸਾਂਨੀ | ਰੇ ਸਾਂ ਸਾਂ | ਪਨੀ ਸਾਂਰੇਂ ਨੀਸਾਂ |
| ਹ ਫ ਲ | ਕਰ ਮ ਕ | ਮਾ ਇ ਬ | ਫਾs ਵੈs ਦੂਰ |
| ਗ ਰੇ ਸਾਂ | ਨੀਨੀ ਨ੍ਹੀਪ | ਨ੍ਹੀਪ ਮਪ ਗਮ | ਪ ਨੀ ਸਾਂ |
| ਮ ਤੀ ਆਂ | ਜਬ ਆਣੈ | ਵਲ ਵੰs ਚe | ਕ ਰਿ ਝੂ |
| — — ਸਾਂ | ਪਨੀ ਸਾਂਰੇਂ ਨ੍ਹੀਸਾਂ | ਗਂ ਰੇਂ ਸਾਂਸਾਂ | ਸਾਂਰੇ ਸਾਂਨ੍ਹੀ ਪਨ੍ਹੀ |
| s s ਠੁ | ਤs ਬs ਜਾs | ਨੇ s ਜਗ | ਜਿs ਤੀs ਆs |
| ਪਮ ਗਮ ਗਸਾ | | | |
| ss ss ss | | | |



## ਤਿਲੰਗ ਮਹਲਾ ੪

ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ ॥
ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ॥੧॥
ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ ॥ ਰਹਾਉ ॥
ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥
ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁੰਮਿ ਘੁੰਮਿ ਜਾਏ ॥੨॥
ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ ॥
ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ ॥੩॥
ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥
ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ॥੪॥
ਜੋ ਹਰਿ ਨਾਮੁ ਧਿਆਇਦੇ ਤੇ ਜਨ ਪਰਵਾਨਾ ॥
ਤਿਨ ਵਿਟਹੁ ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ ॥੫॥

(ਗੁ. ਗ੍ਰੰ. ਪੰਨਾ ੭੨੫)

**ਰਾਗ ਤਿਲੰਗ** **ਤਾਲ ਕਹਿਰਵਾ**

| X | 0 | X | 0 |
|---|---|---|---|
| | **ਸਥਾਈ :** | | |
| ਨ਼ੀ ਸਾ ਸਾਸਾ | ਗ ਗ ਮ ਗ | ਗਮ ਪਨ਼ੀ ਨ਼ੀ ਪ | — — — — |
| ਆ ਇ ਮਿਲ਼ | ਗੁ ਰ ਸਿਖ | ਆs ਇs ਮਿਲ | s s s s |
| ਗਮ ਪਸਾਂ ਨੀ ਸਾਂ | ਨ਼ੀ ਪ ਗ ਮ | ਗ — ਗ — | ਗਸਾ — — |
| ਤੁs ss ਮੇਰੇ | ਗੁ ਰੂ ਕੇ s | ਪਿਆ s ਰੇ s | s s s s |
| | **ਅੰਤਰਾ :** | | |
| ਗ ਮ ਗ ਮ | ਪ ਪ ਨੀ ਨੀ | ਸਾਂ — — ਨੀ | ਸਾਂ — — ਸਾਂਸਾਂ |
| ਹਰਿ ਕੀਆ | ਕ ਥਾ s ਕ | ਹਾ s s ਣੀ | ਆ s s ਗੁਰਿ |
| ਪਨੀ ਸਾਰੇਂ ਨੀ ਸਾਂ | ਗਂ ਰੇਂ ਸਾਂ — | — — — — | — — — — |
| ਮੀs ss ਤਿ ਸੁ | ਣਾ s ਈਆ s | s s s s | s s s s |
| — ਨੀ ਨੀ ਨੀ | ਸਾਂ ਨੀ ਸਾਂ ਸਾਂ | ਪਨੀ ਸਾਂਰੇਂ ਨੀਸਾਂ | ਮਂ ਗਂ ਗਂ ਸਾਂ |
| s ਬਲਿ ਹਾ | ਰੀ s ਗੁ ਰ | ਆs ss ਪs | ਣੇ s s s |
| ਨ਼ੀਨ਼ੀ ਨ਼ੀ ਨ਼ੀ ਪ | ਨ਼ੀਪ ਮਪ ਗਮ ਪਸਾਂ | ਨ਼ੀਪ ਗਮ ਗ | — — — ਸਾ |
| ਗੁਰ ਕਉ ਬਲਿ | ਜਾs ss ss ss | ਈਆs ss s | s s s s |



## ਰਾਗ ਸੂਹੀ

ਸੂਹੀ ਇਕ ਅਪ੍ਰਚਲਿਤ ਰਾਗ ਹੈ । ਪੁਰਾਤਨ, ਮੱਧਕਾਲੀ ਜਾਂ ਆਧੁਨਿਕ ਸੰਗੀਤ ਗ੍ਰੰਥਾਂ ਵਿਚ ਇਸ ਰਾਗ ਦਾ ਉਲੇਖ ਨਹੀਂ ਮਿਲਦਾ । ਅਪ੍ਰਸਿਧ ਪ੍ਰਕਾਰ ਹੋਣ ਦੇ ਕਾਰਣ ਇਸ ਦੇ ਵਾਸਤਵਿਕ ਸਰੂਪ ਦੇ ਸੰਬੰਧ ਵਿਚ ਵਿਦਵਾਨਾਂ ਵਿਚ ਮਤ ਭੇਦ ਹੋਣਾ ਇਕ ਸੁਭਾਵਿਕ ਗੱਲ ਹੈ । ਮੱਧਕਾਲੀ ਧਾਰਮਿਕ ਗ੍ਰੰਥਾਂ ਵਿਚੋਂ "ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਇਸ ਰਾਗ ਵਿਚ ਬਾਣੀ ਉਪਲੱਬਧ ਹੁੰਦੀ ਹੈ । ਕਈ ਵਿਦਵਾਨ ਉੱਤਰੀ ਭਾਰਤ ਦੇ ਸੂਹਾ ਰਾਗ ਨੂੰ ਹੀ ਸੂਹੀ ਮੰਨਦੇ ਹਨ । "ਗੁਰ ਸ਼ਬਦ ਰਤਨਾਕਰ ਮਹਾਨ ਕੋਸ਼" ਦੇ ਲੇਖਕ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ (ਨਾਭਾ) ਇਸ ਰਾਗ ਬਾਰੇ ਇਸ ਤਰ੍ਹਾਂ ਲਿਖਦੇ ਹਨ :—"ਸੂਹੀ ਇਕ ਰਾਗਿਣੀ ਹੈ, ਜਿਸਨੂੰ ਸੂਹਾ ਭੀ ਆਖਦੇ ਹਨ । ਇਹ ਕਾਫ਼ੀ ਠਾਠ ਦੀ ਸ਼ਾਡਵ ਰਾਗਣੀ ਹੈ । ਇਸ ਵਿਚ ਧੈਵਤ ਵਰਜਿਤ ਹੈ । ਸੂਹੀ ਵਿਚ ਗੰਧਾਰ ਅਤੇ ਨਿਸ਼ਾਦ ਕੋਮਲ, ਬਾਕੀ ਸ਼ੁਧ ਸੁਰ ਹਨ । ਵਾਦੀ ਮੱਧਮ ਸੰਵਾਦੀ ਸ਼ਡਜ ਹੈ । ਗਾਉਣ ਦਾ ਵੇਲਾ ਦੋ ਘੜੀ ਦਿਨ ਚੜ੍ਹੇ ਹੈ ।" ਇਸ ਵਿਆਖਿਆ ਤੋਂ ਉਪਰੰਤ ਉਨ੍ਹਾਂ ਨੇ ਇਸ ਰਾਗ ਦੀ ਆਰੋਹੀ-ਅਵਰੋਹੀ ਇਸੇ ਤਰ੍ਹਾਂ ਨਿਰਧਾਰਤ ਕੀਤੀ ਹੈ :-

ਆਰੋਹੀ :-ਸਾਰੇ ਗੁ ਮਪ ਨੀ਼ ਸਾਂ

ਅਵਰੋਹ :—ਸਾਂ ਨੀ਼ ਮਪ, ਗੁ ਰੇ ਸਾ ।

ਉਪਰੋਕਤ ਕਥਨ ਦੇ ਆਧਾਰ 'ਤੇ ਇਹ ਸਾਰੇ ਚਿਹਨ ਚੱਕਰ ਪ੍ਰਚਲਿਤ ਸੂਹਾ ਨਾਲ ਮੇਲ ਖਾਂਦੇ ਹਨ । ਇਸ ਅੰਗ ਦੇ ਸੂਹੀ ਰਾਗ ਤੇ ਅਸੀਂ ਇਸ ਪੁਸਤਕ ਦੇ ਦੂਜੇ ਭਾਗ ਵਿਚ ਚਰਚਾ ਕਰਾਂਗੇ ।

**ਸੂਹੀ (ਬਿਲਾਵਲ)** ਸਿੱਖ ਸੰਪਰਦਾ ਦੇ ਕੀਰਤਨਕਾਰਾਂ ਵਿਚ ਬਿਲਾਵਲ ਅੰਗ ਦਾ ਸੂਹੀ ਵਧੇਰੇ ਪ੍ਰਚਲਿਤ ਰਿਹਾ ਹੈ । ਇਥੇ ਅਸੀਂ ਇਸੇ ਸਰੂਪ ਦਾ ਪਰਿਚਯ ਦੇ ਰਹੇ ਹਾਂ ।

ਸੂਹੀ ਬਿਲਾਵਲ ਅੰਗ ਦਾ ਰਾਗ ਹੈ । ਕੁਝ ਲੋਕ ਇਸ ਦਾ ਥਾਟ ਬਿਲਾਵਲ ਮੰਨਦੇ ਹਨ । ਇਸ ਰਾਗ ਦੇ ਦੋ ਪ੍ਰਕਾਰ ਪ੍ਰਚਾਰ ਵਿਚ ਹਨ । ਇਕ ਵਿਚ ਨਿਸ਼ਾਦ ਕੋਮਲ ਦੀ ਵਰਤੋਂ ਬਿਲਾਵਲ ਅੰਗ ਤੋਂ ਅਤੇ ਦੂਜੇ ਵਿਚ ਨਿਸ਼ਾਦ ਕੋਮਲ ਦੀ ਵਰਤੋਂ ਖਮਾਜ ਅੰਗ ਤੋਂ ਕੀਤੀ ਜਾਂਦੀ ਹੈ । ਦੋਵੇਂ ਪ੍ਰਕਾਰ ਆਪਣੇ ਆਪਣੇ ਸਥਾਨ ਤੇ ਸੁੰਦਰ ਅਤੇ ਪ੍ਰਭਾਵਸ਼ਾਲੀ ਹਨ । ਇਸ ਰਾਗ ਵਿਚ ਦੋ ਨਿਸ਼ਾਦ ਅਤੇ ਹੋਰ ਸਭ ਸੁਰ ਸ਼ੁੱਧ ਲਗਦੇ ਹਨ । ਇਸ ਦਾ ਵਾਦੀ ਸੁਰ ਪੰਚਮ ਅਤੇ ਸੰਵਾਦੀ ਸ਼ਡਜ ਹੈ । ਇਸ ਰਾਗ ਦੀ ਜਾਤੀ ਸੰਪੂਰਣ-ਸੰਪੂਰਣ ਹੈ । ਇਸ ਦੇ ਗਾਉਣ ਦਾ ਸਮਾਂ ਦਿਨ ਦਾ ਦੂਜਾ ਪਹਿਰ ਹੈ ।

ਆਰੋਹ :-ਸਾ ਰੇ ਗ ਮ, ਰੇਗ ਮ ਪ, ਨੀ ਧ ਨੀਸਾਂ

ਅਵਰੋਹ :-ਸਾਂ ਨੀ਼ ਧਪ, ਮ ਗ ਰੇ, ਗ ਰੇ ਸਾਂ ।

ਮੁਖ ਅੰਗ :-ਸਾਂ ਨੀ਼ ਪ, ਮ ਗ ਰੇ ਗ, ਮ ਗ ਰੇ ਸਾ ।

## ਰਾਗ ਸੂਹੀ ਸੁਰ ਵਿਸਤਾਰ

1. ਸਾ, ਸਾਰੇ ਸਾ ਸਾ, ਨ਼ੀ ਨ਼ੀ ਸਾ, ਸਾਰੇ ਨ਼ੀਸਾ, ਨ਼ੀ ਧ਼ ਨ਼ੀ ਪ਼, ਮ਼ ਪ਼, ਧ਼ ਮ਼ ਪ਼, ਮ ਪ, ਰੇ ਗ਼ ਮ਼

## ਨਟ ਮਹਲਾ ੪

ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ ॥
ਗੁਰਪਰਸਾਦੀ ਹਰਿ ਨਾਮੁ ਧਿਆਇਓ ਹਮ ਸਤਿਗੁਰ ਚਰਨ ਪਖੇ ॥੧॥ ਰਹਾਉ ॥
ਊਤਮ ਜਗੰਨਾਥ ਜਗਦੀਸੁਰ ਹਮ ਪਾਪੀ ਸਰਨਿ ਰਖੇ ॥
ਤੁਮ ਵਡ ਪੁਰਖ ਦੀਨ ਦੁਖ ਭੰਜਨ ਹਰਿ ਦੀਓ ਨਾਮੁ ਮੁਖੇ ॥੧॥
ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ ॥
ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ ॥੨॥
ਹਮਰੇ ਅਵਗਨ ਬਿਖਿਆ ਬਿਖੈ ਕੇ ਬਹੁ ਬਾਰ ਬਾਰ ਨਿਮਖੇ ॥
ਅਵਗਨੀਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ ॥੩॥
ਜਿਨ ਕਉ ਤੁਮ ਹਰਿ ਰਾਖਹੁ ਸੁਆਮੀ ਸਭ ਤਿਨ ਕੇ ਪਾਪ ਕ੍ਰਿਖੇ ॥
ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ ਤੁਮ ਦੁਸਟ ਤਾਰੇ ਹਰਣਖੇ ॥੪॥੩॥

(ਗੁ. ਗ੍ਰੰ. ਪੰਨਾ ੯੭੬)

ਰਾਗੁ ਨਟ ਤਿੰਨ ਤਾਲ

| X | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | ਸਥਾਈ : | | ਪ਼ | ਪ਼ | ਸਾਰੇ | ਸਾਸਾ | ਗ | ਰੇਗ | ਮ | ਮ |
| | | | | | | | | ਮੇ | ਰੇ | ਮਨ | ਜਪਿ | ਹ | ਰਿS | ਹ | ਰਿ |
| ਗਮ | ਪ | ਮ | ਗ | ਮ | ਰ | ਸਾ | — | ਸਾ | ਸਾ | ਗ | ਰੇਗ | ਮ | ਮ | ਮ | ਮ |
| ਨਾS | S | ਮੁ | ਸ | ਖੇ | S | S | S | ਗੁ | ਰ | ਪ | ਰS | ਸਾ | ਦੀ | ਹ | ਰਿ |
| ਪਮ | ਗਮ | ਪ | ਸਾਂ | ਧ | ਨੀ | ਪ | ਪਪ | ਰੇ | ਰੇ | ਗ | ਗ | ਮ | ਧ | ਪ | ਪ |
| ਨਾS | SS | S | ਮੁ | ਧਿਆ | S | ਇਓ | ਹਮ | ਸ | ਤਿ | ਗੁ | ਰ | ਚ | ਰ | ਨ | ਪ |
| ਮਪ | ਮਗ | ਮਮ | ਰੇਗ | ਮਪ | ਮਗ | ਮਰੇ | ਸਾ | | | | | | | | |
| ਖੇS | SS | SS | SS | SS | SS | SS | S | | | | | | | | |
| | | | | | | ਅੰਤਰਾ : | | ਪ | — | ਪ | ਪ | ਸਾਂ | ਸਾਂ | — | ਸਾਂ |
| | | | | | | | | ਊ | S | ਤ | ਮ | ਜ | ਗੰ | S | ਨਾ |
| — | ਸਾਂ | ਸਾਂ | ਸਾਂ | ਨੀਸਾਂ | ਰੇਂਰੇਂ | ਸਾਂਰੇਂ | ਨੀਸਾਂ | ਸਾਂ | ਸਾਂ | ਗਂ | ਗਂ | ਰੇਂਗਂ | ਮਂਮਂ | ਰੇਂ | ਸਾਂ |
| S | ਥ | ਜ | ਗ | ਦੀS | SS | ਸੁS | ਰS | ਹ | ਮ | ਪਾ | ਪੀ | ਸS | ਰS | ਨਿ | ਰ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਸਂਰੇਂ | ਨੀਸਾਂ | — | — | ਧ | ਧ | ਨੀ | ਪ | ਪ | ਪ | ਪ | ਰੇਂ | ਸਾਂ | ਸਾਂ | ਧ | ਧ |
| ਥੇS | SS | S | S | S | S | S | S | ਤੁ | ਮ | ਵ | ਡ | ਪੁ | ਰ | ਖ | ਚੀ |
| ਨੀ | ਪ | ਰੇ | ਗ | ਮ | ਧ | ਪਪ | ਪਪ | ਸਾ | — | ਰੇ | ਸਾਰੇ | ਗ | ਰੇਗ | ਮ | ਪ |
| S | ਨ | ਦ | ਖ | ਭੰ | S | ਜਨ | ਹਰਿ | ਦੀ | S | ਓ | SS | ਨਾ | SS | ਮੁ | ਮੁ |
| ਸਾਂਸਾਂ | ਧਪ | ਧਪ | ਰੇਗ | ਮਪ | ਮਗ | ਮਰੇ | ਸਾ | | | | | | | | |
| ਥੇS | SS | SS | SS | SS | SS | SS | S | | | | | | | | |

• • •

## ਨਟ ਮਹਲਾ ੪

ਮੇਰੇ ਮਨ ਜਪਿ ਹਰਿ ਹਰਿ ਰਾਮਰੰਗੇ ।
ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ ਹਰਿ ਧਿਆਇਓ ਜਨ ਪਗਿ ਲਗੇ ॥ ੧ ॥ ਰਹਾਉ ॥
ਜਨਮ ਜਨਮ ਕੇ ਭੂਲ ਚੂਕ ਹਮ ਅਬ ਆਏ ਪ੍ਰਭ ਸਰਨਗੇ ॥
ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ ਹਮ ਰਾਖਹੁ ਵਡ ਪਾਪਗੇ ॥ ੧ ॥
ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ ਪ੍ਰਭ ਕੀਏ ਪਤਿਤ ਪਵਗੇ ॥
ਗੁਨਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਗੇ ॥ ੨ ॥
ਜੋ ਤੁਮਰੇ ਗੁਨ ਗਾਵਹਿ ਸੁਆਮੀ ਹਉ ਬਲਿ ਬਲਿ ਬਲਿ ਤਿਨਗੇ ॥
ਭਵਨ ਭਵਨ ਪਵਿਤ੍ਰ ਸਭਿ ਕੀਏ ਜਹ ਧੂਰਿ ਪਰੀ ਜਨ ਪਗੇ ॥ ੩ ॥
ਤੁਮਰੇ ਗੁਨ ਪ੍ਰਭ ਕਹਿ ਨ ਸਕਹਿ ਹਮ ਤੁਮ ਵਡ ਵਡ ਪੁਰਖ ਵਡਗੇ ॥
ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਹਮ ਸੇਵਹ ਤੁਮ ਜਨ ਪਗੇ ॥ ੪ ॥ ੪ ॥

(ਗੁ. ਗ੍ਰੰ. ਪੰਨਾ ੯੭੬)

**ਰਾਗੁ ਨਟ** **ਤਿੰਨ ਤਾਲ**

| X | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | **ਸਥਾਈ :** | | ਸਾਰੇ | ਸਾਸਾ | ਗਗ | ਰੇਗ | ਮ | ਪ | ਮ | ਮ |
| | | | | | | | | ਮੇS | ਰੇS | ਮਨ | ਜਪਿ | ਹ | ਰਿ | ਹ | ਰਿ |
| ਮ | ਗ | ਮ | ਰੇ | ਸਾ | ਰੇ | ਸਾ | — | ਸਾ | ਸਾ | ਗ | ਰੇਗ | ਮ | ਰੇ | ਸਾ | ਸਾ |
| ਰਾ | S | S | ਮ | ਰੰ | S | ਗੇ | S | ਹ | ਰਿ | ਹ | ਰਿS | ਕ੍ਰਿ | ਪਾ | S | ਕ |

| | | | |
|---|---|---|---|
| ਨ਼ੀਸਾ ਰੇਰੇ ਸਾਨ਼ੀ ਸਾ | ਧ਼ ਨ਼ੀ ਪ਼ਪ਼ ਪ਼ਪ਼ | ਸਾ ਰੇ ਸਾ — | ਗਗ ਰੇਗ ਮ ਪ |
| ਰੀS SS ਜS ਗ | ਦੀ S ਸੁਰਿ ਹਰਿ | ਧਿਆ S ਇਓ S | ਜਨ ਪS ਗ ਲ |
| ਰੇਗ ਮਧ ਪਪ ਰੇਗ | ਮਪ ਮਗ ਮਰੇ ਸਾ | | |
| ਗੇS SS SS SS | SS SS SS S | | |
| | **ਅੰਤਰਾ :** | ਪ ਪ ਪ ਪ | ਸਾ ਸਾਂ ਸਾਂ — |
| | | ਜ ਨ ਮ ਜ | ਨ ਮ ਕੇ S |
| ਸਾਂ — ਸਾਂ ਸਾਂ | - ਸਾ ਸਾਂ ਸਾਂ | ਸਾਂ ਸਾਂ ਗਂ ਰੇਂਗਂ | ਮਂ ਪਂ ਮ ਗ |
| ਭੂ S ਲ ਚੂ | S ਕ ਹ ਮ | ਅ ਬ ਆ SS | ਏ S ਪ੍ਰ ਭ |
| ਮਂ ਰੇਂ ਸਾਂ ਸਾਂ | ਧ ਧ ਨ਼ੀ ਪ | ਪ ਪ ਰੇ ਗ | ਰੇਗ ਮਧ ਪ ਪ |
| ਸਾ ਰ ਨ ਗੇ | S S S S | ਤੁ ਮ ਸ ਰ | ਣਾS ਗਣ ਤਿ ਪ੍ਰਤਿ |
| ਮ ਗ ਮ ਰੇ | ਸਾ ਰੇ ਸਾ — | ਸਾ ਸਾ ਗ ਰੇਗ | ਮ ਪ ਮ ਮ |
| ਪਾ S ਲ ਕ | ਸੁਆ S ਮੀ S– | ਹ ਮ ਰਾ ਖਹੁ | ਵ ਡ ਪਾ ਪ |
| ਰੇਗ ਮਧ ਪਪ ਰੇਗ | ਮਪ ਮਗ ਮਰੇ ਸਾ | | |
| ਗੇS SS SS SS | SS SS SS S | | |

• • •

## ਨਟ ਮਹਲਾ ੪

ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ ॥
ਜਗੰਨਾਥਿ ਕਿਰਪਾ ਪ੍ਰਭਿ ਧਾਰੀ ਮਤਿ ਗੁਰਮਤਿ ਨਾਮ ਬਨੇ ॥ ੧ ॥ ਰਹਾਉ ॥
ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ ਉਪਦੇਸਿ ਗੁਰੂ ਗੁਰ ਸੁਨੇ ॥
ਕਿਲਬਿਖ ਪਾਪ ਨਾਮ ਹਰਿ ਕਾਟੇ ਜਿਵ ਖੇਤ ਕ੍ਰਿਸਾਨਿ ਲੁਨੇ ॥ ੧ ॥
ਤੁਮਰੀ ਉਪਮਾ ਤੁਮਹੀ ਪ੍ਰਭ ਜਾਨਹੁ ਹਮ ਕਹਿ ਨ ਸਕਹ ਹਰਿ ਗੁਨੇ ॥
ਜੈਸੇ ਤੁਮ ਤੈਸੇ ਪ੍ਰਭ ਤੁਮ ਹੀ ਗੁਨ ਜਾਨਹੁ ਪ੍ਰਭ ਅਪੁਨ ॥ ੨ ॥
ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ ਖੁਲ ਖੁਲਨੇ ॥
ਜਿਉ ਜਲ ਕੁੰਚਰੁ ਤਦੂਐ ਬਾਂਧਿਓ ਹਰਿ ਚੇਤਿਓ ਮੋਖ ਮੁਖਨੇ ॥ ੩ ॥
ਸੁਆਮੀ ਪਾਰਬ੍ਰਹਮ ਪਰਮੇਸਰੁ ਤੁਮ ਖੋਜਹੁ ਜੁਗ ਜੁਗਨੇ ॥
ਤੁਮਰੀ ਥਾਹ ਪਾਈ ਨਹੀ ਪਾਵੈ ਜਨ ਨਾਨਕ ਕੇ ਪ੍ਰਭ ਵਡਨੇ ॥ ੪ ॥ ੫ ॥

(ਗੁ. ਗ੍ਰੰ. ਪੰਨਾ ੯੭੬)

**ਰਾਗੁ ਨਟ** **ਤਿੰਨ ਤਾਲ**

| X | | | | 2 | | | | O | | | | 3 | | | |
|---|---|---|---|---|---|---|---|---|---|---|---|---|---|---|---|
| **ਸਥਾਈ :** | | | | ਰੇ | ਗ | ਮਧ | ਪਪ | ਮ | ਗ | ਮ | ਰੇ | ਸਾਰੇ | ਸਾ | ਗ | ਰਗ |
| | | | | ਮੇ | ਰੇ | ਮਨ | ਜਪਿ | ਹ | ਰਿ | ਹ | ਰਿ | ਨਾS | S | ਮੁ | ਮS |
| ਮ | — | — | — | ਰੇ | ਗ | ਰੇਗ | ਮ | ਪ | ਪ | ਪ | ਪ | ਸਾਂ | ਧ | ਨੀ | ਪ |
| ਨੇ | S | S | S | ਜ | ਗੰ | SS | ਨਾ | S | ਥਿ | ਕ੍ਰਿ | ਰ | ਪਾ | S | ਪ੍ਰ | ਭਿ |
| ਮ | ਗ | ਰੇ | ਰੇਰੇ | ਪ਼ | ਪ਼ | ਸਾ | ਸਾ | ਗ | ਰੇਗ | ਮ | ਪ | ਸਾਂਸਾਂ | ਧਪ | ਧਪ | ਰੇਗ |
| ਧਾ | S | ਰੀ | ਮਤਿ | ਗੁ | ਰ | ਮ | ਤਿ | ਨਾ | SS | ਮ | ਬ | ਨੇS | SS | SS | SS |
| ਮਧ | ਪਪ | ਸਾਰੇ | ਸਾ | | | | | | | | | | | | |
| SS | SS | SS | S | | | | | | | | | | | | |
| **ਅੰਤਰਾ :** | | | | ਪ | ਪ | ਪ | ਪ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ | ਸਾਂ |
| | | | | ਹ | ਰਿ | ਜ | ਨ | ਹ | ਰਿ | ਜ | ਸੁ | ਹ | ਰਿ | ਹ | ਰਿ |
| ਸਾਂ | ਰੇਂ | ਸਾਂ | ਸਾਂਸਾਂ | ਸਾਂ | — | ਗ | ਰੇਂਗਂ | ਮਂ | ਰੇਂ | ਸਾਂ | ਸਾਂ | ਸਾਂਰੇਂ | ਨੀਸਾਂ | — | — |
| ਗਾ | S | ਇਓ | ਉਪ | ਦੇ | S | ਸਿ | ਗੁS | ਰੂ | S | ਗੁ | ਰ | ਸੁS | ਨੇS | S | S |
| ਧ | ਧ | ਨ਼ੀ | ਪ | ਪ | ਰੇਂ | ਸਾਂ | ਸਾਂ | ਧ | ਨ਼ੀ | ਪ | ਪ | — | ਰੇ | ਗ | ਮ |
| S | S | S | S | ਕਿ | ਲ | ਬਿ | ਖ | ਪਾ | S | ਪ | ਨਾ | S | ਮ | ਹ | ਰਿ |
| ਮ | ਧ | ਪ | ਪਪ | ਪ | ਗ | ਰੈ | ਰੇ | ਗ | ਰੇਗ | ਮ | ਪ | ਸਾਂਸਾਂ | ਧਪ | ਧਪ | ਰੇਗ |
| ਕਾ | S | ਟੇ | ਜਿਵ | ਖੇ | S | ਤ | ਕ੍ਰਿ | ਸਾ | SS | ਨਿ | ਲੂ | ਨੇ | SS | SS | SS |
| ਮਪ | ਮਗ | ਮਰੇ | ਸਾ | | | | | | | | | | | | |
| SS | SS | SS | S | | | | | | | | | | | | |

●●●

## ਨਟ ਮਹਲਾ ੪

ਮੇਰੇ ਮਨ ਕਲਿ ਕੀਰਤਿ ਹਰਿ ਪ੍ਰਵਣੇ ॥
ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ ਲਗਿ ਸਤਿਗੁਰ ਹਰਿ ਜਪਣੇ ॥ ੧ ॥ ਰਹਾਉ ॥
ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ ॥
ਜਿਨ ਕਉ ਤੁਮ੍ਹਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ ॥ ੧ ॥
ਇਹੁ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗਜੀਵਨੁ ਜੁਗਣੇ ॥
ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ ॥ ੨ ॥
ਜੋ ਪ੍ਰਭ ਕੀਆ ਸੁ ਤੁਮਹੀ ਜਾਨਹੁ ਹਮ ਨਹ ਜਾਣੀ ਹਰਿ ਗਹਣੇ ॥
ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ ॥ ੩ ॥
ਤੁਮ ਜਲ ਨਿਧਿ ਹਰਿ ਮਾਨਸਰੋਵਰ ਜੋ ਸੇਵੈ ਸਭ ਫਲਣੇ ॥
ਜਨੁ ਨਾਨਕੁ ਹਰਿ ਹਰਿ ਬਾਂਛੈ ਹਰਿ ਦੇਵਹੁ ਕਰਿ ਕ੍ਰਿਪਣੇ ॥ ੪ ॥ ੬ ॥

(ਗੁ. ਗ੍ਰੰ. ਪੰਨਾ ੯੭੬)

**ਰਾਗੁ ਨਟ** — **ਤਿੰਨ ਤਾਲ**

| X | 2 | O | 3 |
|---|---|---|---|
| **ਸਥਾਈ** : | ਰੇਰੇ ਗਗ ਮ ਪ | ਮ ਗ ਮ ਰੇ | ਸਾ ਸਾ ਗ ਰੇਗ |
| | ਮੇਰੇ ਮਨ ਕਲਿ | ਕੀ S ਰ ਤਿ | ਹ ਰਿ ਪ੍ਰ ਵS |
| ਮ — — — | ਪ ਪ ਰੇ ਗ | ਰੇਗ ਮਪ ਮਗ | ਮ ਰੇ ਸਾਰੇ ਨ਼ੀਸਾ |
| ਣੇ S S S | ਹ ਰਿ ਹ ਰਿ | ਦਇ ਆS ਲਿ ਦਇ | ਆ S ਪ੍ਰS ਭS |
| ਧ਼ — ਪ਼ ਪ਼ਪ਼ | ਪ ਪ ਰੇ ਗ | ਮ ਧ ਪ ਪ | ਸਾਂਨੀ ਧਪ ਰੇਗ ਮਪ |
| ਧਾ S ਰੀ ਲਗਿ | ਸ ਤਿ ਗੁ ਰ | ਹ ਰਿ ਜ ਪ | ਣੇS SS SS SS |
| ਮਗ ਮਰੇ ਸਾਰੇ ਸਾ | | | |
| SS SS SS S | | | |
| **ਅੰਤਰਾ** : | ਪਪ ਪਪ ਪ ਪ | ਸਾਂ ਸਾਂ ਸਾ ਸਾਂ | ਸਾਂ — ਸਾਂ ਸਾਂ |
| | ਹਰਿ ਤੁਮ ਵ ਡ | ਅ ਗ ਮ ਅ | ਗੋ S ਚ ਰ |
| ਨੀਸਾਂ ਰੇਂਰੇਂ ਸਾਂ – | ਧ ਧ ਧ — | ਸਾਂ — ਸਾਂ ਸਾਂ | ਸਾਂਰੇਂ ਨੀਸਾਂ ਸਾਂ — |
| ਸੁਆ SS ਮੀ S | ਸ ਭਿ ਧਿਆ S | ਵਹਿ S ਹਰਿ | ਰੁS ੜS ਣੇ S |

| | | | |
|---|---|---|---|
| ਧ ਧ ਪ – | ਸਾਂ ਸਾਂ ਸਾਂ — | ਧ ਧ ਪ — | ਰੇ ਗ ਰੇਗ ਪ |
| S S S S | ਜਿ ਨ ਕਉ S | ਤੁ ਮ੍ ਰੇ S | ਵ ਡ SS ਕ |
| ਮ –ਮ ਮ ਮ | ਸਾ ਸਾ ਰੇ ਰੇ | ਗ ਗ ਮਧ ਪ | ਸਾਂਨੀ ਧਪ ਰੇਗ ਮਪ |
| ਟਾ Sਖ ਹੈ ਤੇ | ਗੁ ਰ ਮੁ ਖਿ | ਹ ਰਿ ਸਿਮ ਰ | ਣੋS SS SS SS |
| ਮਗ ਮਰੇ ਸਾਰੇ ਸਾ | | | |
| SS SS SS S | | | |



# ਰਾਗੁ ਮਾਲੀ ਗਉੜਾ

ਮਾਲੀ ਗਉੜਾ, ਭਾਰਤੀ ਸੰਗੀਤ ਦੇ ਅਤਿ ਅਲਪ ਪ੍ਰਸਿੱਧ ਜਾਂ ਅਪ੍ਰਚਲਿਤ ਰਾਗਾਂ ਦੇ ਵਰਗ ਦਾ ਇਕ ਕਠਿਨ ਰਾਗ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਵਿਚ ਗੁਰੂ ਰਾਮਦਾਸ ਜੀ ਦੇ 6 ਸ਼ਬਦ, ਗੁਰੂ ਅਰਜਨ ਦੇਵ ਜੀ ਦੇ 8 ਅਤੇ ਭਗਤ ਨਾਮ ਦੇਵ ਜੀ ਦੇ 3 ਸ਼ਬਦ ਉਪਲੱਬਧ ਹੁੰਦੇ ਹਨ।

ਭਾਰਤੀ ਸੰਗੀਤ ਦੇ ਪ੍ਰਾਚੀਨ ਸੰਸਕ੍ਰਿਤ ਗ੍ਰੰਥਾਂ ਵਿਚ ਇਸ ਰਾਗ ਦਾ ਵਰਨਣ ਨਹੀਂ ਮਿਲਦਾ। ਮੱਧ ਕਾਲੀਨ ਗ੍ਰੰਥ ਜਿਵੇਂ :—ਸੰਗੀਤ ਰਤਨਾਕਰ, ਸੰਗੀਤ ਦਰਪਣ, ਰਾਗ ਵਿਬੋਧ, ਸਵਰ ਮੇਲ ਕਲਾਨਿਧੀ, ਸੰਗੀਤ ਸਾਰਾਮ੍ਰਿਤ, ਚਤੁਰਦੰਡੀ ਪ੍ਰਕਾਸ਼ਿਕਾ, ਰਾਗ ਚੰਦ੍ਰਿਕਾ, ਸੰਗੀਤ ਸਮਯਸਾਰ, ਅਨੂਪ ਵਿਲਾਸ ਆਦਿ ਵਿਚ ਗੌਰੀ ਰਾਗ ਦਾ ਤਾਂ ਬਿਉਰਾ ਮਿਲਦਾ ਹੈ ਪਰੰਤੂ ਮਾਲੀ ਗਉੜਾ ਦਾ ਕਿਧਰੇ ਵੀ ਉਲੇਖ ਨਹੀਂ ਕੀਤਾ ਗਿਆ।

ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਮਾਲੀ ਗਉੜਾ ਰਾਗ ਭਾਰਤੀ ਸੰਗੀਤ ਨੂੰ ਮੁਸਲਮਾਨ ਗਾਇਕਾਂ ਦੀ ਦੇਣ ਹੈ, ਕੁਝ ਹੋਰਨਾਂ ਦਾ ਕਥਨ ਹੈ ਕਿ ਮਾਲੀ ਗਉੜਾ ਨਾਮ "ਮਾਲਵ ਗੌੜ" ਦਾ ਅਪਭ੍ਰੰਸ਼ ਰੂਪ ਹੈ।

"ਨਾਦ-ਬਿਨੋਦ" ਪੁਸਤਕ ਦੇ ਲੇਖਕ ਗੋਸਾਈਂ ਪੰਨਾ ਲਾਲ ਨੇ ਇਸ ਰਾਗ ਦਾ ਜ਼ਿਕਰ ਕੀਤਾ ਹੈ। ਬੰਗਾਲ ਦੇ ਸੁਪ੍ਰਸਿੱਧ ਸੰਗੀਤਕਾਰ ਕ੍ਰਿਸ਼ਨ ਧਨ ਬੈਨਰਜੀ ਨੇ "ਸੰਗੀਤ ਸੂਤਰਸਾਰ" ਪੁਸਤਕ ਵਿਚ ਇਸ ਰਾਗ ਦਾ ਪਰਿਚਯ ਦਿੱਤਾ ਹੈ। ਬੈਨਰਜੀ ਅਨੁਸਾਰ ਇਸ ਰਾਗ ਵਿਚ ਰਿਸ਼ਭ ਕੋਮਲ ਅਤੇ ਮਧਿਅਮ ਤੀਬਰ ਦਾ ਪ੍ਰਯੋਗ ਹੁੰਦਾ ਹੈ। "ਸੰਗੀਤਸਾਰ" ਗ੍ਰੰਥ ਦੇ ਲੇਖਕ ਕਸ਼ੇਤਰ ਮੋਹਨ ਗੋਸੁਆਮੀ ਨੇ ਇਸ ਰਾਗ ਦਾ ਥਾਟ ਮਾਰਵਾ ਮੰਨਿਆ ਹੈ, ਇਸੇ ਤਰ੍ਹਾਂ ਹੀ ਪਟਨਾ ਨਿਵਾਸੀ ਮੁਹੰਮਦ ਰਜ਼ਾ, ਜਿਸ ਨੇ ਇਕ ਪੁਸਤਕ "ਨਗ਼ਮਾਤੇ ਆਸਫ਼ੀ" 1813 ਈ: ਵਿਚ ਲਿਖੀ, ਮਾਲੀਗੌੜਾ ਰਾਗ ਵਿਚ ਮਧਿਅਮ ਅਤੇ ਧੈਵਤ ਤੀਬਰ ਮੰਨਦਾ ਹੈ। "ਰਾਗ ਚੰਦ੍ਰਿਕਾ ਸਾਰ" ਦੇ ਲੇਖਕ ਨੇ ਇਸ ਰਾਗ ਦੇ ਨਾਦਾਤਮਕ ਸਰੂਪ ਦੀ ਇਸ ਤਰ੍ਹਾਂ ਵਿਆਖਿਆ ਕੀਤੀ ਹੈ :

"ਗਮਧਨੀ ਤੀਖੇ ਮ੍ਰਿਦੂ ਰਿਖਭ ਪੰਚਮ ਸੁਰ ਹੂੰ ਲੰਗਾਯ।
ਰਿਪ ਵਾਦੀ ਸੰਵਾਦੀ ਤੇਂ ਮਾਲੀ ਗੌਰਾ ਗਾਯ ॥"

ਭਾਵ ਅਰਥ : ਜਿਸ ਰਾਗ ਵਿਚ ਗੰਧਾਰ, ਮਧਿਅਮ, ਧੈਵਤ ਨਿਸ਼ਾਦ ਤੀਬਰ ਹਨ, ਰਿਸ਼ਭ ਕੋਮਲ ਅਤੇ ਪੰਚਮ ਸੁਰ ਦਾ ਪ੍ਰਯੋਗ ਹੁੰਦਾ ਹੈ। ਅਤੇ ਉਸ ਵਿਚ ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਕਰਕੇ ਮਾਲੀਗੌਰਾ ਗਾਇਆ ਜਾਂਦਾ ਹੈ। ਰਾਗ ਦਾ ਚੰਦ੍ਰਿਕਾ ਸਾਰ ਦਾ ਇਹ ਦੋਹਾ ਵਰਤਮਾਨ ਦੇ ਪ੍ਰਚਲਿਤ ਮਾਲੀ ਗਉੜਾ ਤੇ ਕਾਫ਼ੀ ਹੱਦ ਤਕ ਪ੍ਰਕਾਸ਼ ਪਾਉਂਦਾ ਹੈ।

ਮਾਲੀ ਗੌੜਾ ਰਾਗ ਦੇ ਕਈ ਪ੍ਰਕਾਰ ਪ੍ਰਚਲਿਤ ਰਹੇ ਹਨ, ਪਰੰਤੂ ਵਰਤਮਾਨ ਵਿਚ ਵਧੇਰੇ ਪ੍ਰਚਲਿਤ ਸਰੂਪ ਦਾ ਹੀ ਬਿਉਰਾ ਇਥੇ ਦਿੱਤਾ ਜਾ ਰਿਹਾ ਹੈ।

ਮਾਲੀ ਗਉੜਾ ਰਾਗ ਦਾ ਨਿਰਮਾਣ ਦੋ ਰਾਗਾਂ—ਪੂਰੀਆ ਅਤੇ ਸ੍ਰੀ ਦੇ ਮਧੁਰ ਮਿਸ਼ਰਣ ਦੁਆਰਾ ਹੋਇਆ ਹੈ। ਸੰਗੀਤਾਚਾਰੀਆਂ ਨੇ ਇਸ ਰਾਗ ਦੇ ਨਾਦਾਤਮਕ ਸਰੂਪ ਦੀ ਰਚਨਾ ਮਾਰਵਾ ਥਾਟ

ਤੋਂ ਮੰਨੀ ਹੈ। ਇਸ ਰਾਗ ਵਿਚ ਰਿਸ਼ਭ ਕੋਮਲ ਮੱਧਿਅਮ ਤੀਬਰ, ਦੋ ਧਵਤ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ। ਇਸ ਰਾਗ ਵਿਚ ਕੋਮਲ ਧੈਵਤ ਨਾਲੋਂ ਤੀਬਰ ਧੈਵਤ ਦੀ ਵਰਤੋਂ ਵਧੇਰੇ ਹੁੰਦੀ ਹੈ, ਇਸ ਰਾਗ ਵਿਚ ਸ਼ੁੱਧ ਧੈਵਤ ਪੂਰੀਆ ਦਾ ਲਖਾਇਕ ਹੈ ਅਤੇ ਕੋਮਲ ਧੈਵਤ ਸ੍ਰੀ ਰਾਗ ਦਾ ਪਰਚਾਇਕ ਹੈ। ਮਾਲੀ ਗਉੜਾ ਵਿਚ ਪੰਚਮ ਦਾ ਪ੍ਰਯੋਗ ਸ੍ਰੀ ਅੰਗ ਤੋਂ ਕਰਨ ਦੀ ਪ੍ਰਥਾ ਹੈ। ਵਿਦਵਾਨਾਂ ਦਾ ਵਿਚਾਰ ਹੈ ਕਿ ਇਸ ਰਾਗ ਵਿਚ "ਸਾ ਪ" ਅਤੇ "ਰੇ ਪਾ" ਸੁਰਾਵਲੀਆਂ ਸ੍ਰੀ ਅੰਗ ਦੀ ਪ੍ਰਤੀਨਿਧਤਾ ਕਰਦੀਆਂ ਹਨ। ਇਸ ਰਾਗ ਦਾ ਵਾਦੀ ਸੁਰ ਰਿਸ਼ਭ ਅਤੇ ਸੰਵਾਦੀ ਪੰਚਮ ਹੈ। ਮਾਲੀ ਗੌੜਾ ਦੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ। ਇਸ ਦੀ ਜਾਤੀ ਸੰਪੂਰਣ- ਸੰਪੂਰਣ ਮੰਨੀ ਜਾਂਦੀ ਹੈ। ਨਿਆਸ ਦੇ ਸੁਰ ਇਸ ਰਾਗ ਵਿਚ ਸ਼ਡਜ, ਗੰਧਾਰ ਅਤੇ ਪੰਚਮ ਹਨ। ਗੰਧਾਰ ਸੁਰ ਤੇ ਆਲਾਪ-ਤਾਨਾਂ ਦਾ ਨਿਆਸ ਕਰਨ ਤੋਂ ਪੂਰੀਆ, ਪੰਚਮ ਤੇ ਆਲਾਪ ਤਾਨ ਦੀ ਸਮਾਪਤੀ ਕਰਨ ਨਾਲ ਸ੍ਰੀ ਸ਼ਡਜ ਤੇ ਆਲਾਪ ਤਾਨਾਂ ਦੀ ਸਮਾਪਤੀ ਕਰਨ ਨਾਲ ਦੋਹਾਂ (ਗੰਧਾਰ ਅਤੇ ਪੰਚਮ ਨੂੰ ਸੁੰਦਰਤਾ ਪ੍ਰਦਾਨ ਕੀਤੀ ਜਾਂਦੀ ਹੈ। ਇਸ ਰਾਗ ਵਿਚ ਧੈਵਤ ਸੁਰ ਦੁਰਬਲ ਰਹਿੰਦਾ ਹੈ। ਮਾਲੀ ਗਉੜਾ ਦੇ ਸਰੂਪ ਨੂੰ ਸਾਕਾਰ ਕਰਨ ਵਿਚ "ਰੇ ਨੀ ਪ', ਰੇਂ ਨੀ ਪ, ਮ ਧ

ਗ, ਨੀ ਧ ਨੀ, ਰੇ ਪ ਪ, ਮ ਰੇ ਗ, ਧ ਮ ਗ" ਸੁਰ ਸੰਗਤੀਆਂ ਬੜਾ ਮਹੱਤਵਪੂਰਣ ਕਾਰਜ ਕਰਦੀਆਂ ਹਨ। ਇਸ ਰਾਗ ਦਾ ਵਿਸਤਾਰ ਵਧੇਰੇ ਕਰਕੇ ਮੰਦਰ ਅਤੇ ਮੱਧ ਸਪਤਕ ਵਿਚ ਕੀਤਾ ਜਾਂਦਾ ਹੈ। ਕਦੇ ਕਦੇ ਇਸ ਰਾਗ ਵਿਚ ਜੈਤ ਰਾਗ ਦੀ ਝਲਕ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ ਉਦਾਹਰਣ ਵਜੋਂ : ਪ ਧ ਗ ਪ, ਗ ਪ ਧ ਗ, ਪ ਧ ਗ, ਗ ਧ ਆਦਿ। ਪਰੰਤੂ ਤੀਬਰ ਮਧਿਅਮ ਦਾ ਪ੍ਰਯੋਗ ਫਿਰ ਤੋਂ ਮਾਲੀ ਗਉੜਾ ਦੇ ਸਰੂਪ ਨੂੰ ਜੈਤ ਨਾਲੋਂ ਨਿਖੇੜ ਦਿੰਦਾ ਹੈ। ਪੰਡਿਤ ਵੀ. ਐਨ. ਭਾਤ ਖੰਡੇ ਦਾ ਕਥਨ ਹੈ ਕਿ "ਧ਼

ਨੀ ਸਾ ਰੇ ਨੀ ਧ਼ ਪ਼, ਮ਼ ਗ਼, ਮ਼ ਧ਼ ਸਾ ਇਤਨੇ ਸੁਰਾਂ ਦੇ ਉਚਾਰਣ ਨਾਲ ਹੀ ਮਾਲੀ ਗਉੜਾ ਸਪਸ਼ਟ ਹੋ ਜਾਂਦਾ ਹੈ।"

ਡਾ. ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ ਕਥਨ ਹੈ ਕਿ "ਮਾਲੀ ਗਉੜਾ ਗੁਰਮਤਿ ਸਗੀਤ ਵਿਚ ਭਿੰਨ ਰਾਗ ਹੈ। ਮਾਲਵਾ ਅਤੇ ਗੌੜ ਮਿਲੇ ਤੇ ਮਾਲੀ ਗਉੜਾ ਬਣਦਾ ਹੈ। ਪਰੰਤੂ ਹੋਰਨਾਂ ਮੱਤਾਂ ਵਿਚ ਇਸ ਦੇ ਬਾਹਲੇ ਭੇਦ ਹਨ। ਭਰਤ ਮਤ ਵਿਚ ਮਾਲਕੌਂਸ ਦਾ ਪੁਤ੍ਰ ਮੰਨਿਆ ਜਾਂਦਾ ਹੈ। ਕੋਈ ਸੋਰਠਿ ਤੇ ਗੌੜੀ ਦਾ ਮੇਲ ਮੰਨਦੇ ਹਨ, ਪਰੰਤੂ ਜਿਸ ਨਾਲ ਮਿਲੇ ਉਸ ਦੇ ਨਾਉ ਤੇ ਇਸ ਦਾ ਨਾਉ ਬਣਦਾ ਹੈ। ਜੇਹਾ ਕੁ ਰੀਤ ਗੌੜ, ਕਾਨੜਾ ਗੌੜ, ਸਿਰੀ ਗੌੜ ਆਦਿਕ ਬਾਹਲੇ ਭੇਦ ਹਨ।"

(ਗੁਰਮਤਿ ਸੰਗੀਤ, ਪੰਨਾ 27-28)

ਡਾ. ਚਰਨ ਸਿੰਘ ਜੀ ਦੇ ਵਿਚਾਰ ਵੀ ਸਾਡੀ ਰੁਚੀ ਵਿਚ ਵਿਸ਼ੇਸ਼ ਵਾਧਾ ਕਰਨਗੇ, ਇਥੇ ਦੇਣੇ ਆਵਸ਼ਕ ਸਮਝਦੇ ਹਾਂ। "ਮਾਲੀ ਗਉੜਾ—ਇਸ ਰਾਗ ਨੂੰ ਰਾਗ ਮਾਲਾ ਵਿਚ ਜਗ੍ਹਾ ਨਹੀਂ ਮਿਲੀ ਅਤੇ ਕਿਸੇ ਹੋਰ ਸੰਗੀਤ ਵਾਲੇ ਨੇ ਇਸ ਨੂੰ ਕਿਸੇ ਬੰਸਾਵਲੀ ਵਿਚ ਨਹੀਂ ਲਿਖਿਆ ਹੈ।"

(ਗੁਰਮਤ ਸੰਗੀਤ, ਪੰਨਾ 31)

ਡਾ. ਸਾਹਿਬ ਦਾ ਇਹ ਕਥਨ ਕਿ ਇਸ ਰਾਗ ਨੂੰ ਰਾਗ ਮਾਲਾ ਵਿਚ ਸਥਾਨ ਨਹੀਂ ਮਿਲਿਆ ਸਾਡੇ ਲਈ ਇਕ ਗੰਭੀਰ ਚਿੰਤਨ ਦਾ ਵਿਸ਼ਾ ਹੈ। ਨਾ ਕੇਵਲ ਗੁਰੂ ਗ੍ਰੰਥ ਦੇ ਅੰਤ ਵਿਚ ਦਰਜ ਰਾਗ ਮਾਲਾ ਵਿਚ ਹੀ ਸਗੋਂ ਮੱਧ ਕਾਲੀਨ ਰਾਗ —ਰਾਗਣੀ ਪੱਧਤੀ ਅਨੁਸਾਰ ਵਰਗੀਕਰਣ ਕਰਨ ਵਾਲੇ ਕਿਸੇ ਮੱਤ ਨੇ ਵੀ ਮਾਲੀ ਗਉੜਾ ਰਾਗ ਨੂੰ 6 ਰਾਗਾਂ ਵਿਚੋਂ ਕਿਸੇ ਵੀ ਰਾਗ ਦੀ ਬੰਸਾਵਲੀ ਵਿਚ ਸ਼ਾਮਲ ਨਹੀਂ ਕੀਤਾ। ਵਰਤਮਾਨ ਅਤੇ ਭਵਿਸ਼ ਵਿਚ ਆਉਣ ਵਾਲੀਆਂ ਸੰਗੀਤ ਪੀੜ੍ਹੀਆਂ ਨੂੰ ਇਸ ਬੰਨੇ ਪੂਰਨ ਧਿਆਨ ਦੇਣਾ

ਚਾਹੀਦਾ ਹੈ। ਅਜਿਹੇ ਰਾਗਾਂ ਦੇ ਇਤਿਹਾਸਕ ਪਿਛੋਕੜ ਨੂੰ ਪੂਰਣ ਤੌਰ 'ਤੇ ਘੋਖਣ ਦੀ ਅਤਿਅੰਤ ਲੋੜ ਹੈ, ਤਦ ਹੀ ਕੋਈ ਪ੍ਰਮਾਣਿਕ ਤੱਥ ਪ੍ਰਕਾਸ਼ ਵਿਚ ਆ ਸਕਦੇ ਹਨ, ਨਹੀਂ ਤਾਂ ਨਹੀਂ।

ਪੰਡਿਤ ਵੀ.ਐਨ. ਭਾਤਖੰਡੇ ਇਸ ਰਾਗ ਦਾ ਉਠਾਵ ਇਸ ਤਰ੍ਹਾਂ ਮੰਨਦੇ ਹਨ : "ਮ ਗ, ਰੇ ਸਾ, ਨ਼ੀ, ਰੇ ਨ਼ੀ ਪ਼, ਮ ਗ਼, ਮ਼ ਧ਼ ਸਾ, ਨ਼ੀ ਰੇ ਗ, ਰੇ ਸਾਂ।"

ਆਰੋਹ : ਸਾ, ਨ਼ੀ ਰੇ ਸਾ, ਨ਼ੀ ਰੇ ਗ, ਨ਼ੀ ਰੇ ਸਾ, ਸਾ ਪ, ਮ ਧ ਮ ਗ, ਮ ਧ ਸਾਂ।

ਅਵਰੋਹ : ਸਾਂ, ਨੀ ਰੇਂ ਨੀ ਧ, ਮ ਨੀ ਧ ਮ ਗ, ਗ, ਰੇ ਸਾ।

ਮੁੱਖ ਅੰਗ : ਸਾ, ਨੀ ਰੇ ਸਾ, ਸਾ ਪ, ਮ ਧ ਮ ਗ, ਮ ਗ, ਰੇ ਗ ਪ, ਮ ਧ ਪ, ਮ ਨੀ ਧ ਮ ਗ, ਰੇ ਸਾ।

## ਸੁਰ ਵਿਸਥਾਰ ਰਾਗ ਮਾਲੀ ਗਉੜਾ

1. ਸਾ, ਸਾ ਰੇ ਸਾ ਸਾ ਨ਼ੀ, ਰੇ ਨ਼ੀ ਪ਼, ਮ਼ ਗ਼, ਮ਼ ਧ ਸਾ, ਮ਼ ਧ਼ ਮ਼ ਸਾ, ਮ ਰੇ ਸਾ,
ਨ਼ੀ ਰੇ ਗ, ਨ਼ੀ ਰੇ ਸਾ, ਰੇ ਰੇ ਪ, ਮ ਧ ਪ, ਮ ਧ ਮ ਗ, ਰੇ ਗ ਰੇ ਪ, ਮ ਧ ਪ ਪ,
ਮ ਧ ਮ ਗ, ਰੇ ਗ, ਨ਼ੀ ਰੇ ਗ ਰੇ ਸਾ, ਰੇ ਨ਼ੀ ਧ਼ ਪ਼, ਮ਼ ਪ਼ ਮ਼ ਗ਼, ਮ਼ ਧ਼ ਰੇ ਸਾ,
ਨ਼ੀ ਨ਼ੀ ਰੇ ਸਾ।

2. ਸਾ ਰੇ ਸਾ ਸਾ ਪ, ਪ, ਮ ਧ ਪ, ਮ ਧ ਮ ਗ, ਧ ਮ ਗ, ਪ ਪ ਮ ਧ ਮ ਗ, ਧ ਮ ਗ
ਮ ਧ ਮ ਗ, ਪ, ਪ, ਧ ਗ, ਰੇ ਗ, ਮ ਧ, ਮ ਗ, ਮ ਗ ਰੇ ਗ ਮ ਮ, ਗ ਰੇ, ਮ ਗ, ਰੇ
ਸਾ, ਨ਼ੀ, ਰੇ ਗ, ਮ ਰੇ ਗ, ਮੇ ਮ ਗ ਮ ਰੇ ਗ ਮ ਗ, ਰੇ ਸਾ, ਨ਼ੀ ਰੇ ਗ, ਨ਼ੀ, ਰੇ ਸਾ,
ਰੇ ਨ਼ੀ ਪ਼, ਮ਼ ਗ਼, ਮ਼ ਗ਼, ਰੇ ਗ਼, ਰੇ ਸਾ, ਮ਼ ਧ਼ ਮ਼ ਰੇ ਸਾ, ਨ਼ੀ ਨ਼ੀ ਰੇ ਸਾ।

3. ਸਾ ਰੇ, ਸਾ ਸਾ, ਮ ਧ ਪ ਪ, ਮ ਪ ਮ ਗ, ਮ ਧ ਸਾ, ਨੀ ਰੇਂ ਸਾਂ।
ਨੀ ਰੇਂ ਨੀ ਪ, ਧ ਮ ਗ, ਮ$_2$ ਗ ਮ ਧ ਨੀ ਮ ਧ ਮ ਸਾ, ਸਾਂ ਰੇਂ ਨੀ ਸਾਂ
ਨੀ ਰੇਂ ਗਂ ਰੇਂ ਸਾਂ, ਨੀ ਰੇਂ ਗਂ ਰੇਂ ਸਾਂ, ਨੀ ਰੇਂ ਸਾਂ, ਨੀ ਰੇਂ ਨੀ ਪ, ਧ ਮੇਂ ਗ,
ਨੀ ਨੀ ਧ ਨੀ ਮ ਧ ਗ ਮ ਗ, ਨੀ ਮ ਗ, ਮ ਗ ਰੇ ਗ, ਮ ਗ, ਰੇ ਪ,
ਮ ਧ ਪ, ਮ ਧ ਮ ਗ, ਮ ਗ ਰੇ ਗ, ਰੇ ਸਾ, ਨੀ ਨ਼ੀ ਰੇ ਸਾ।

## ਰਾਗੁ ਮਾਲੀ ਗਉੜਾ ਮਹਲਾ ੪

ੴ ਸਤਿਨਾਮੁਕਰਤਾਪੁਰਖੁਨਿਰਭਉਨਿਰਵੈਰੁ
ਅਕਾਲਮੂਰਤਿਅਜੂਨੀਸੈਭੰਗੁਰਪ੍ਰਸਾਦਿ ॥

ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ ॥
ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ ॥੧॥ ਰਹਾਉ ॥
ਕਾਮੁ ਕ੍ਰੋਧੁ ਲੋਭੁ ਮੋਹੁ ਨਿਤ ਝਗਰਤੇ ਝਗਰਾਇਆ ॥
ਹਮ ਰਾਖੁ ਰਾਖੁ ਦੀਨ ਤੇਰੇ ਹਰਿ ਸਰਨਿ ਹਰਿ ਪ੍ਰਭ ਆਇਆ ॥੧॥
ਸਰਣਾਗਤੀ ਪ੍ਰਭ ਪਾਲਤੇ ਹਰਿ ਭਗਤਿ ਵਛਲੁ ਨਾਇਆ ॥
ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ ਹਰਿ ਰਾਖਿ ਲੀਓ ਤਰਾਇਆ ॥੨॥
ਹਰਿ ਚੇਤਿ ਰੇ ਮਨ ਮਹਲੁ ਪਾਵਣ ਸਭ ਦੂਖ ਭੰਜਨੁ ਰਾਇਆ ॥
ਭਉ ਜਨਮ ਮਰਨ ਨਿਵਾਰਿ ਠਾਕੁਰ ਹਰਿ ਗੁਰਮਤੀ ਪ੍ਰਭੁ ਪਾਇਆ ॥੩॥
ਹਰਿ ਪਤਿਤ ਪਾਵਨ ਨਾਮੁ ਸੁਆਮੀ ਭਉ ਭਗਤ ਭੰਜਨੁ ਗਾਇਆ ॥
ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ ॥੪॥੧॥

(ਗੁ. ਗ੍ਰੰ. ਪੰਨਾ ੯੮੪)

**ਰਾਗੁ ਮਾਲੀ ਗਉੜਾ** — **ਤਿੰਨ ਤਾਲ**

| X | 2 | 0 | 3 |
|---|---|---|---|
| | **ਸਥਾਈ :** | ਮਗ ਰੇਗ ਰੇਸਾ ਸਾਸਾ | ਨ਼ੀਰੇ ਨ਼ੀਧ਼ ਨ਼ੀਧ਼ ਪ਼ਪ਼ |
| | | ਅਨਿ ਕਜ ਤਨ ਕਰਿ | ਰਙ ਹੇਙ ਹੇਙ ਰਿਙ |
| ਪ਼ — ਮ਼ ਗ਼ | ਮ਼ — ਗ਼ — | ਗ਼ਗ਼ ਗ਼ ਗ਼ ਗ਼ | ਮ਼ ਮ਼ ਧ਼ ਮ਼ ਧ਼ |
| ਅੰ ਤੁ ਨਾ ਹੀ | ਪਾ ਙ ਇਆ ਙ | ਹਰਿ ਅ ਗ ਮ | ਅ ਗ ਮ ਅਙ |
| ਸਾ — ਸਾ ਨ਼ੀ | — ਰੇ ਸਾ ਸਾ | ਨ਼ੀਰੇ ਗ ਰੇ ਸਾ | ਸਪ ਮਧੁ ਪ ਪ |
| ਗਾ ਙ ਧਿ ਬੋ | ਙ ਧਿ ਆ ਙ | ਦੇਙ ਙ ਙ ਸੁ | ਹਙ ਰਿਙ ਪ੍ਰ ਭ |
| ਮਧੁ ਮਗ ਮਗ ਰੇਗ | ਮਗ ਰੇਸਾ ਨ਼ੀਰੇ ਸਾ | | |
| ਰਾਙ ਙਙ ਙਙ ਙਙ | ਇਆ ਙਙ ਙਙ ਙ | | |

| | | | |
|---|---|---|---|
| | ਅੰਤਰਾ : | ਮ — ਗ ਗ | ਮ — ਧ ਮ |
| | | ਕਾ S S ਮੁ | ਕੁ S S ਧੁ |
| ਸਾਂ — — ਸਾਂ | ਨੀ ਰੇਂ ਸਾਂ ਸਾਂ | ਨੀ ਰੇਂ ਗਂ ਰੇਂ | ਨੀ ਰੇਂ ਸਾਂ ਸਾਂ |
| ਲੋ S S ਭ | ਮੋ S S ਹੁ | ਨਿ ਤ ਝ ਗ | ਰ ਤੇ ਝ ਗ |
| ਰੇਂਸਾਂ ਨੀਸਾਂ ਰੇਂ ਨੀ | ਪ ਮ ਗ ਗਗ | | |
| ਰਾS SS S S | ਇਆ S S S | ਗ ਗ ਮ ਧ | ਮਧ ਸਾਂਸਾਂ ਰੇਂ ਨੀ |
| | | ਹ ਮ ਰਾ ਖੁ | ਰਾS SS S ਖੁ |
| ਪ — ਧ ਗ | ਮ ਰੇ ਗ ਗ | — ਮਗ ਰੇਂ ਗ | ਰੇ ਰੇ ਸਾਂ ਸਾਂ |
| ਦੀ S ਨ ਤੇ | ਰੇ S ਹ ਰਿ | S ਸS ਰ ਨਿ | ਹਰਿ ਪ੍ਰਭ |
| ਪ — — — | ਮਧੁ ਮਗ ਮਗ ਰੇਸਾ | | |
| ਅ S S S | ਇਆ SS SS SS | | |



## ਮਾਲੀ ਗਉੜਾ ਮਹਲਾ ੪

ਜਪਿ ਮਨ ਰਾਮ ਨਾਮੁ ਸੁਖਦਾਤਾ ॥
ਸਤਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ ਬ੍ਰਹਮੁ ਪਛਾਤਾ ॥੧॥ ਰਹਾਉ ॥
ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ ॥
ਦੁਰਮਤਿ ਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ॥੧॥
ਧਨੁ ਧਨੁ ਸਾਧ ਜਿਨੀ ਹਰਿ ਪ੍ਰਭੁ ਪਾਇਆ ਤਿਨ ਪੂਛਉ ਹਰਿ ਕੀ ਬਾਤਾ ॥
ਪਾਇ ਲਗਉ ਨਿਤ ਕਰਉ ਜੁਦਰੀਆ ਹਰਿ ਮੇਲਹੁ ਕਰਮਿ ਬਿਧਾਤਾ ॥੨॥
ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ ॥
ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ ॥੩॥
ਰਾਮ ਰਸਾਇਣ ਜਿਨ੍ ਗੁਰਮਤਿ ਪਾਇਆ ਤਿਨ੍ ਕੀ ਊਤਮ ਬਾਤਾ ॥
ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ ॥੪॥੨॥

(ਗੁ. ਗ੍ਰੰ. ਪੰਨਾ ੯੮੪)

## ਰਾਗੁ ਮਾਲੀ ਗਉੜਾ

ਤਿਨ ਤਾਲ

| X | 2 | 0 | 3 |
|---|---|---|---|
| | | **ਸਥਾਈ** : | ਮਗ ਰੇਸਾ ਧਨੀ ਰੇਸਾ |
| | | | ਜS ਪਿS ਮS ਨS |
| ਨੀ — ਨੀ ਧ | — ਪ ਪ ਪ | ਮਪ ਧੁਪ ਮ ਗ | ਮ ਗ ਮ ਧ |
| ਰਾ s ਮ ਨਾ | s ਮੁ ਸੁ ਖ | ss ss ਦਾ ਤਾ | ਸ ਤ ਸੰ s |
| ਨੀ ਰੇ ਸਾ ਸਾ | ਨੀ ਰੇ ਗ ਰੇ | ਨੀ ਰੇ ਸਾ — | ਨੀ ਰੇ ਗ ਗ |
| ਗ ਤਿ ਮਿ ਲਿ | ਹ ਰਿ ਸਾ ਦੁ | ਆ s ਇਆ s | ਗੁ ਰ ਮੁ ਖਿ |
| ਗਪ ਮਧ ਪ ਪੁ | ਮਧ ਮਗ ਮਗ ਰੇਗ | ਮਗ ਰੇਸਾ ਨੀਰੇ ਸਾ | |
| ਬੁਹ ਹS ਮੁ ਪ | ਛਾS ss ss ss | ਤਾS ss ss s | |
| | | **ਅੰਤਰਾ** : | ਪ ਪ ਪ — |
| | | | ਵ ਡ ਭਾ s |
| ਮ ਗ ਮ ਧ | ਮ ਸਾਂ ਸਾਂ ਸਾਂ | ਨੀ ਰੇਂ ਸਾਂ — | ਨੀ ਰੇਂ ਗਂਰੇਂ ਰੇਂ |
| ਗੀ s ਗੁ ਰ | ਦ ਰ ਸ ਨੁ | ਪਾ s ਇਆ s | ਗੁ ਰਿ ਮਿਲਿ ਐ |
| ਨੀ ਰੇਂ ਸਾਂ ਸਾਂ | ਰੇਂਨੀ ਧਨੀ ਰੇਂ ਨੀ | ਪ — ਮ ਗ | ਮ ਰੇ ਗ ਗ |
| ਹ ਰਿ ਪ੍ਰ ਭੁ | ਜਾS ss s s | ਤਾ s s s | ਦੁ ਰ ਮ ਤਿ |
| ਗਮ ਧਨੀ ਮਧ ਗਮੇ | ਗ ਰੇ ਮ ਗ | ਰੇ — ਸਾਸਾ ਸਾਸਾ | ਸ — ਪ ਪ |
| ਮੈS ss ਲੁS ਗS | ਈ s ਸ ਭ | ਨੀ s ਕਰਿ ਹਰਿ | ਅੰ s ਮ੍ਰਿ ਤਿ |
| ਮ ਧੁ ਪ ਪ | ਨੀਨੀ ਧੁਪ ਮਧ ਮਗ | ਮਗ ਰੇਗ ਰੇਸਾ ਨੀਸਾ | |
| ਹ ਰਿ ਸ ਰਿ | ਨਾS ss ss ss | ਤਾS ss ss ss | |

●●●

## ਮਾਲੀ ਗਉੜੀ ਮਹਲਾ ੪

ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ ॥
ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ ॥੧॥ ਰਹਾਉ ॥
ਹਮ ਨੀਚ ਮਧਿਮ ਕਰਮ ਕੀਏ ਨਹੀ ਚੇਤਿਓ ਹਰਿ ਰਾਇਓ ॥
ਹਰਿ ਆਨਿ ਮੇਲਿਓ ਸਤਿਗੁਰੂ ਖਿਨੁ ਬੰਧ ਮੁਕਤਿ ਕਰਾਇਓ ॥੧॥
ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ ॥
ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ ॥੨॥
ਪਤਿਤ ਪਾਵਨੁ ਨਾਮੁ ਨਰਹਰਿ ਮੰਦਭਾਗੀਆਂ ਨਹੀ ਭਾਇਓ ॥
ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ ॥੩॥
ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ ਗੁਰ ਚਰਨ ਮਨੁ ਮੈ ਲਾਇਓ ॥
ਹਰਿ ਰਾਮ ਨਾਮੈ ਰਹਉ ਲਾਗੋ ਜਨ ਨਾਨਕ ਨਾਮਿ ਸਮਾਇਓ ॥੪॥੩॥

(ਗੁ. ਗ੍ਰੰ. ਪੰਨਾ ੯੯੫)

**ਰਾਗੁ ਮਾਲੀ ਗਉੜਾ** — **ਇਕ ਤਾਲ**

| X | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| | | | | **ਸਥਾਈ** : | | | | | | | |
| ਸਾਸਾ | ਸਾ | ਸਾ | ਨੀਧੁ | ਨੀਰੇ | ਨੀ | ਨੀ | ਧੁ | ਧੁ | ਪ | — | — |
| ਸਭਿ | ਸਿ | ਧ | ਸਾs | ਧਿs | ਕ | ਮੁ | ਨਿ | ਜ | ਨਾ | s | s |
| ਮ | ਗ | ਮ | ਧ | ਸਾ | — | ਸਾ | ਸਾ | ਨੀ | ਰੇ | ਸਾ | ਸਾਸਾ |
| ਮ | ਨਿ | ਭਾ | ਵ | ਨੀ | s | ਹ | ਰਿ | ਧਿਆ | s | ਇਓ | ਅਪ |
| ਨੀ | ਨੀ | ਰੇ | ਗ | — | ਗ | ਮ | ਗ | ਰੇ | ਗ | ਰੇ | ਸਾਸਾ |
| ਰੰ | ਪ | ਰੋ | ਪਾ | s | ਰ | ਬ੍ਰਹ | ਮੁ | ਸੁਆ | s | ਮੀ | ਹਰਿ |
| ਸਾ | ਪ | ਪ | ਮਧ | ਮਗ | ਮਗ | ਰੇ | ਗ | ਰੇ | ਸਾ | — | — |
| ਅ | ਲ | ਖੁ | ਗੁS | ਰੂs | ਲ | ਖਾ | s | s | ਇਓ | s | s |
| | | | | **ਅੰਤਰਾ** : | | | | | | | ਪਪ |
| | | | | | | | | | | | ਹਮ |
| ਮ | ਗ | ਗ | ਮ | ਧ | ਮ | ਸਾਂ | ਸਾਂ | ਨੀ | ਰੇਂ | ਸਾਂ | ਨੀਰੇਂ |
| ਨੀ | s | ਚ | ਮ | ਧਿ | ਮ | ਕ | ਰ | ਮ | ਕੀ | ਏ | ਨਹੀ |

| | | | | | | | | | | | |
|---|---|---|---|---|---|---|---|---|---|---|---|
| ਗਂ | ਰੇ̱ਂ | ਮਂ | ਗ਼ | ਰੇਂ | ਸਾਂ | ਸਾਂਨੀ | ਧ̱ਨੀ | ਸਾਂਰੇ̱ਂ | ਸਾਂਨੀ | ਧ̱ | ਪ |
| ਚੇ | ऽ | ਤਿਓ | ऽ | ਹ | ਰਿ | ਰਾऽ | ऽऽ | ऽऽ | ऽऽ | ਇਓ | ऽ |
| ਪ | ਪ | ਮ਼ਪ | ਧ̱ | ਮ | ਗ | ਮ | ਗ | ਰੇ̱ | ਗ | ਰੇ̱ | ਸਾ |
| ਹ | ਰਿ | ਆऽ | ਨਿ | ਮੇ | ਲਿਓ | ਸ | ਤਿ | ਗੁ | ਰੂ | ਖਿ | ਨੁ |
| ਨ਼ੀਰੇ̱ | ਗ | ਰੇ̱ | ਨ਼ੀਰੇ̱ | ਸਾ | ਸਾ | ਨ਼ੀਰੇ̱ | ਗਮ | ਧਨੀ | ਮਗ | ਮਗ | ਰੇ̱ਸਾ |
| ਥੰऽ | ऽ | ਧ | ਮੁਕ | ਤਿ | ਕ | ਰਾऽ | ऽऽ | ऽऽ | ऽऽ | ਇਓ | ऽऽ |



## ਮਾਲੀ ਗਉੜਾ ਮਹਲਾ ੪

ਮੇਰਾ ਮਨੁ ਰਾਮ ਨਾਮਿ ਰਸਿ ਲਾਗਾ ॥
ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮੁ ਭਉ ਭਾਗਾ ॥੧॥ ਰਹਾਉ॥
ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥
ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ ॥੧॥
ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ ॥
ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ ॥੨॥
ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ ॥
ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥
ਹਰਿ ਚਾਰ੍ਹਿਓ ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ ਰਾਂਗਾ ॥
ਜਨ ਨਾਨਕੁ ਤਿਨ ਕੇ ਚਰਨ ਪਖਾਰੈ ਜੋ ਹਰਿ ਚਰਨੀ ਜਨੁ ਲਾਗਾ ॥੪॥੪॥

(ਗੁ. ਗ੍ਰੰ. ਪੰਨਾ ੯੮੫)

**ਰਾਗੁ ਮਾਲੀ ਗਉੜਾ** **ਤਿੰਨ ਤਾਲ**

| X | 2 | 0 | 3 |
|---|---|---|---|
| | | **ਸਥਾਈ :** | ਸਾ ਸਾ ਨ਼ੀਧ̱ ਨ਼ੀਰੇ̱ |
| | | | ਮੇ ਰਾ ਮऽ ਨੁऽ |
| ਨ਼ੀ — ਧ̱ ਪ਼ | — ਪ਼ ਮ਼ ਧ̱ | ਪ਼ — ਮ਼ ਗ਼ | ਮ਼ ਮ਼ ਗ਼ ਗ਼ |
| ਰਾ ऽ ਮ ਨਾ | ऽਮਿ ਰਸਿ | ਲਾ ऽ ਗਾ ऽ | ਕ ਮ ਲ ਪ੍ |

| | | | |
|---|---|---|---|
| ਮ — ਧ ਮਧ | ਸਾ — ਸਾ ਸਾ | ਸਾਨੀ ਧਰੇ ਸਾ ਸਾਸਾ | ਸਾਰੇ ਸਾਸਾ ਪ — |
| ਗਾ S ਸੁ ਭਇ | ਆ S ਗੁ ਰੁ | ਪਾS SS ਇਆ ਹਰਿ | ਜਸ ਪਿS ਓ S |
| ਮ ਧੁ ਪ — | ਗਮ ਧਨੀ ਰੇਂਨੀ ਧਮ | ਗਮ ਧਗ ਮਗ ਰੇਸਾ | |
| ਭ੍ਰ ਮੁ ਭਓ S | ਭਾS SS SS SS | ਗਾS SS SS SS | |
| | | **ਅੰਤਰਾ :** | ਪ — ਮ ਗ |
| | | | ਭੈ S ਭਾ ਇ |
| ਮ ਮ ਧ ਮਧ | ਸਾਂ — ਸਾਂ ਸਾਂ | ਨੀ ਰੇਂ ਸਾਂ ਸਾਂਸਾਂ | ਨੀ ਰੇਂ ਗਾਂ ਰੇਂ |
| ਭ ਗ ਤਿ ਲਾS | ਗੋ S ਮੇ ਰਾ | ਹੀ ਅ ਰਾ ਮਨੁ | ਸੋ S ਇਓ S |
| ਮਂ ਗਾਂ ਰੇਂ ਸਾਂ | ਸਾਂਰੇਂ ਨੀਸਾਂ ਨੀ ਧ | ਰੇਂ ਨੀ ਧ ਪ | ਮ ਗ ਮ ਧ |
| ਗੁ ਰ ਮ ਤਿ | ਜਾS SS S S | ਗ S S S | ਕਿ ਲ ਬਿ ਖ |
| ਮਧ ਸਾਂਸਾਂ ਸਾਂ ਸਾਂ | ਰੇਂ ਨੀ ਧ ਧ | ਪਮ ਧੁ ਪ — | ਧੁ ਮ ਗ ਮ |
| ਮੀS SS ਨ ਭ | ਏ S ਸਾਂ ਤਿ | ਆS S ਈ S | ਹ ਰਿ ਉ ਰਿ |
| ਗ ਰੇ ਸਾ ਸਾ | ਨੀਰੇ ਗਮ ਧਨੀ ਮਧ | ਗਮ ਧਗ ਮਗ ਰੇਸਾ | |
| ਧਾ ਰਿਓ ਵ ਡ | ਭS SS SS SS | ਗਾS SS SS SS | |

• • •

## ਮਾਲੀ ਗਉੜਾ ਮਹਲਾ ੪

ਮੇਰੇ ਮਨ ਭਜੁ ਹਰਿ ਹਰਿ ਨਾਮੁ ਗੁਪਾਲਾ ॥
ਮੇਰਾ ਮਨੁ ਤਨੁ ਲੀਨੁ ਭਇਆ ਰਾਮ ਨਾਮੈ ਮਤਿ ਗੁਰਮਤਿ ਰਾਮ ਰਸਾਲਾ ॥ ੧ ॥ ਰਹਾਉ ॥
ਗੁਰਮਤਿ ਨਾਮੁ ਧਿਆਈਐ ਹਰਿ ਹਰਿ ਮਨਿ ਜਪੀਐ ਹਰਿ ਜਪਮਾਲਾ ॥
ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ ਹਰਿ ਬਨਮਾਲਾ ॥ ੧ ॥
ਜਿਨ੍ ਹਰਿ ਨਾਮੁ ਧਿਆਇਆ ਤਿਨ੍ ਚੂਕੇ ਸਰਬ ਜੰਜਾਲਾ ॥
ਤਿਨ੍ ਜਮੁ ਨੇੜਿ ਨ ਆਵਈ ਗੁਰਿ ਰਾਖੇ ਹਰਿ ਰਖਵਾਲਾ ॥ ੨ ॥
ਹਮ ਬਾਰਿਕ ਕਿਛੂ ਨ ਜਾਣਹੂ ਹਰਿ ਮਾਤ ਪਿਤਾ ਪ੍ਰਤਿਪਾਲਾ ॥
ਕਰੁ ਮਾਇਆ ਅਗਨਿ ਨਿਤ ਮੇਲਤੇ ਗੁਰਿ ਰਾਖੇ ਦੀਨ ਦਇਆਲਾ ॥ ੩ ॥
ਬਹੁ ਮੈਲੇ ਨਿਰਮਲ ਹੋਇਆ ਸਭ ਕਿਲਬਿਖ ਹਰਿ ਜਸਿ ਜਾਲਾ ॥
ਮਨਿ ਅਨਦੁ ਭਇਆ ਗੁਰੁ ਪਾਇਆ ਜਨ ਨਾਨਕ ਸਬਦਿ ਨਿਹਾਲਾ ॥ ੪ ॥ ੫ ॥

(ਗੁ. ਗ੍ਰੰ. ਪੰਨਾ ੯੮੫)

## ਰਾਗੁ ਮਾਲੀ ਗਉੜਾ — ਤ੍ਰਿਤਾਲ

| X | 2 | 0 | 3 |
|---|---|---|---|
| | **ਸਥਾਈ :** | ਨ਼ੀਰੇ ਸਾਸਾ ਰੇਪ ਮਧੁ | ਪ ਪ ਪ ਪ |
| | | ਮੇਂs ਰੇs ਮਨ ਭਜੁ | ਹ ਰਿ ਹ ਰਿ |
| ਮ ਧ ਮ ਗ | ਮ ਗ ਰੇ ਸਾ | ਸਾਸਾ ਸਾਸਾ ਸਾ ਸਾ | ਨ਼ੀਰੇ ਨ਼ੀਧੁ ਨ਼ੀ ਧੁ |
| ਨਾ s ਮੁ ਗੁ | ਪਾ s ਲਾ s | ਮੇਰਾ ਮਨੁ ਤ ਨੁ | ਲੀs ss ਨੁ ਭ |
| ਪ — ਮ ਗ | ਮ — ਗ ਗਗ | ਮ ਮ ਧ ਧ | ਮਧ ਨ਼ੀਰੇ ਸਾ –ਸਾ |
| ਇਆ s ਰਾ ਮ | ਨਾ s ਮੈ ਮਤਿ | ਗੁ ਰ ਮ ਤਿ | ss ਰਾs ਮ ਰਾs |
| ਨ਼ੀਗ ਰੇਪ ਮਧੁ ਪਪ | ਮਧ ਮਗ ਮਗ ਰੇਸਾ | | |
| ਸਾs ss ss ss | ਲਾs ss ss ss | | |
| | **ਅੰਤਰਾ :** | ਪ ਪ ਧ ਮ | ਗ ਗ ਮ ਧ |
| | | ਗੁ ਰ ਮ ਤਿ | ਨਾ sਮੁ ਧਿਆ s |
| ਮ ਸਾਂ ਸਾਂ ਸਾਂ | ਨੀ ਰੇਂ ਸਾਂ ਸਾਂ | ਨੀ ਰੇਂ ਗ ਰੇਂ | ਮਂ ਗ ਰੇਂ ਸਾਂ |
| ਈਐ s ਹ ਰਿ | ਹ ਰਿ ਮ ਨਿ | ਜ ਪੀ ਐ s | ਹ ਰਿ ਜ ਪ |
| ਸਾਂਨੀ ਧਨੀ ਰੇਂ ਸਾਂ | ਰੇਂ ਨੀ ਧ ਪ | ਪ ਪ ਪ — | ਮ ਧੁ ਪ ਪ |
| ਮਾs ss s s | ਲਾ s s s | ਜਿ ਨੑ ਕੈ s | ਮ ਸ ਤ ਕਿ |
| ਮ ਧ ਮ ਗ | ਪ ਗ ਰੇ ਸਾ | ਨ਼ੀ ਰੇ ਗ — | ਮ ਰੇ ਗ ਗ |
| ਲੀ s s ਖਿ | ਆ s ਹ ਰਿ | ਮਿ ਲਿ ਆ s | ਹ ਰਿ ਬ ਨ |
| ਪਪ ਮਧੁ ਪਸਾ ਸਾਂਨੀ | ਧੁਪ ਮਧ ਮਗ ਰੇਸਾ | | |
| ਮਾs ss ss ss | ਲਾs ss ss ss | | |

●●●

## ਮਾਲੀ ਗਉੜਾ ਮਹਲਾ ੪

ਮੇਰੇ ਮਨ ਹਰਿ ਭਜੁ ਸਭ ਕਿਲਬਿਖ ਕਾਟ ॥
ਹਰਿ ਹਰਿ ਉਰ ਧਾਰਿਓ ਗੁਰਿ ਪੂਰੈ ਮੇਰਾ ਸੀਸੁ ਕੀਜੈ ਗੁਰ ਵਾਟ ॥੧॥ ਰਹਾਉ ॥
ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ ॥
ਹਰਿ ਸਾਜਨੁ ਮੇਲਿਓ ਗੁਰਿ ਪੂਰੈ ਗੁਰ ਬਚਨਿ ਬਿਕਾਨੋ ਹਟਿ ਹਾਟ ॥੧॥
ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ ॥
ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ ਦੀਜੈ ਕਟਿ ਕਾਟ ॥੨॥
ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ ॥
ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜ ਭਾਨੀ ਮਟੁਕੀ ਮਾਟ ॥੩॥
ਕਲਜੁਗਿ ਗੁਰੁ ਪੂਰਾ ਤਿਨ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟ ॥
ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ ॥੪॥੬॥ ਛਕਾ ॥੧॥

(ਗੁ. ਗ੍ਰੰ. ਪੰਨਾ ੯੮੬)

**ਰਾਗੁ ਮਾਲੀ ਗਉੜਾ** — **ਤਿੰਨ ਤਾਲ**

| X | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| ਸਥਾਈ : | | | | ਪ | ਪ | ਮਧੁ | ਪਪ | ਮਧ | ਮਗ | ਮਗ | ਰੇਸਾ | ਨੀ | ਰੇ | ਗ | ਰੇ |
| | | | | ਮੇ | ਰੇ | ਮਨ | ਹਰਿ | ਭS | ਜੁS | ਸS | ਭS | ਕਿ | ਲ | ਬਿ | ਖ |
| ਪ | — | — | ਪ | ਪ | ਪ | ਮ | ਗ | ਪ | ਪ | ਧ | ਗ | ਰੇਗ | ਗਮ | ਧ | ਮ |
| ਕਾ | S | S | ਟ | ਹ | ਰਿ | ਹ | ਰਿ | ਉ | ਰ | ਧਾ | S | ਰਿਓS | SS | ਗੁ | ਰਿ |
| ਗ | ਰੇ | ਸਾ | ਸਾਸਾ | ਨੀ | ਰੇ | ਸਾ | ਸਾ | ਪ | — | ਮਧ | ਪਪ | ਨੀਨੀ | ਰੇਂਨੀ | ਧੁਪ | ਮਗ |
| ਪੂ | S | ਰੇ | ਮੇਰਾ | ਸੀ | S | ਸੁ | ਕੀ | ਜੈ | S | ਗੁS | ਰS | ਵਾS | SS | SS | SS |
| ਮਧ | ਮਗ | ਮਗ | ਰੇਸਾ | | | | | | | | | | | | |
| ਟS | SS | SS | SS | | | | | | | | | | | | |
| ਅੰਤਰਾ : | | | | ਪਪ | ਮਮ | ਗ | ਗ | ਮ | — | ਧ | ਮ | ਸਾਂ | — | ਸਾਂ | ਸਾ |
| | | | | ਮੇਰੇ | ਹਰਿ | ਪ੍ਰ | ਭ | ਕੀ | S | ਮੈ | S | ਬਾ | S | ਤ | ਸੁ |
| ਨੀ | ਰੇਂ | ਸਾਂ | ਸਾਂਸਾਂ | ਨੀ | ਰੇਂ | ਗਂ | ਰੇਂ | ਨੀ | ਰੇਂ | ਸਾਂ | ਸਾਂ | ਨੀ | — | ਰੇਂ | ਨੀ |
| ਨਾ | S | ਵੇ | ਤਿਸੁ | ਮ | ਨੁ | ਦੇ | S | ਵਉ | S | ਕ | ਟਿ | ਕਾ | S | S | S |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | — | ਮ | ਗ | ਪ | ਪ | ਪਮ | ਧ਼ | ਪ | ਪ | ਮ | ਗ | ਨੀ | ਮ | ਗ | ਮ |
| s | s | s | ਟ | ਹ | ਰਿ | ਸਾs | s | ਜ | ਨੁ | ਮੇ | s | ਲਿਓ | s | ਗੁ | ਰਿ |
| ਗ | ਰੇ਼ | ਸਾ | ਸਾਸਾ | ਨ਼ੀ | ਰੇ਼ | ਗ | ਰੇ਼ | ਸਾਪ | ਮਧ਼ | ਪ | ਪ | ਨੀਨੀ | ਰੇ਼ਨੀ | ਧ਼ਪ | ਮਗ |
| ਪੂ | s | ਰੇ | ਗੁਰ | ਬ | ਚ | ਨਿ | ਬਿ | ਕਾs | ਨੇs | ਹ | ਟਿ | ਹਾs | ss | ss | ss |
| ਮਧ | ਮਗ | ਮਗ | ਰੇ਼ਸਾ | | | | | | | | | | | | |
| ss | ss | ss | ਟs | | | | | | | | | | | | |



## ਰਾਗੁ ਮਾਰੂ

ਮਾਰੂ ਬੜਾ ਪ੍ਰਸਿਧ ਅਤੇ ਪੁਰਾਤਨ ਰਾਗ ਹੈ। ਪੁਰਾਤਨ ਸੰਸਕ੍ਰਿਤ ਗ੍ਰੰਥਕਾਰ ਇਸ ਨੂੰ ਕਈ ਨਾਮਾਂ ਨਾਲ ਸੰਬੋਧਨ ਕਰਦੇ ਹਨ ਜਿਵੇਂ : ਮਾਲਵ, ਮਾਰੁਵ, ਮਾਰੁਵਾ, ਮਾਰੂਵਿਕਾ ਆਦਿ। ਪੰਡਿਤ ਭਾਤਖੰਡੇ ਦਾ ਕਥਨ ਹੈ ਕਿ ਦੇਸ਼ੀ ਗ੍ਰੰਥਕਾਰਾਂ ਨੇ ਮਾਲਵ, ਮਾਰੂ, ਮਾਲਵਾ, ਮਾਰਵਿਕਾ, ਮਾਲਵਗੌੜ, ਆਦਿ ਨਾਮਾਂ ਵਿਚ ਬੜੀ ਹੀ ਗੜਬੜ ਕੀਤੀ ਹੈ।" ਇਕ ਵਿਦਵਾਨ ਦਾ ਕਹਿਣਾ ਹੈ ਕਿ "ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਸਨੂੰ "ਰਾਗ ਮਾਰੂ" ਅੰਕਿਤ ਕੀਤਾ ਹੈ, ਉਸਨੂੰ ਸੰਗੀਤਕਾਰ ਆਮ ਬੋਲ ਚਾਲ ਵਿਚ ਮਾਰਵਾ, ਮਾਰੁਵਾ ਜਾਂ ਮਾਰਵਿਕਾ ਕਹਿੰਦੇ ਹਨ।" ਕਿਉਂ ਜੋ ਸੰਗੀਤਕ ਭਾਸ਼ਾ ਵਿਚ ਅਜਿਹੇ ਪਰਿਵਰਤਨ ਆਮ ਹੀ ਮਿਲਦੇ ਹਨ। ਜਿਵੇਂ ਸ਼ਾਸਤਰੀ ਸੰਗੀਤ ਦੀਆਂ ਬੰਦਸ਼ਾਂ ਵਿਚ ਪ੍ਰਿਅ ਵਰਦਾ, ਪੀਅਰਵਾ, ਗਈ ਦਾ ਗਈਅਲਵਾ, ਭਈ ਦਾ ਭਈਲਵਾ, ਟੂਣੇ ਦਾ ਟੁਣਵਾ ਆਦਿ ਆਮ ਹੀ ਗਾਇਕਾਂ ਦੁਆਰਾ ਕੰਨ ਗੋਚਰ ਹੁੰਦਾ ਹੈ। ਅਜਿਹੀ ਹੀ ਪ੍ਰਿਵ੍ਰਿਤੀ ਦੇ ਫਲ ਸਰੂਪ ਮਾਰੂ ਦਾ ਅਪਭ੍ਰੰਸ਼ ਰੂਪ ਮਾਰਵਿਕਾ, ਮਾਰੂਵ ਜਾਂ ਮਾਰਵਾ ਸ਼ਬਦ ਹੋਂਦ ਵਿਚ ਆਇਆ।

**ਹੈਦਰਾਬਾਦ ਦੱਖਣ** ਦੇ ਪ੍ਰਸਿੱਧ ਵਿਦਵਾਨ ਪੰਡਿਤ ਅੱਪਾ ਸ਼ਾਸਤਰੀ ਨੇ "ਚੰਦ੍ਰਕਾਯਮ" ਗ੍ਰੰਥ ਵਿਚ ਮਾਰੂ ਰਾਗ ਬਾਰੇ ਇਸ ਤਰ੍ਹਾਂ ਉਲੇਖ ਕੀਤਾ ਹੈ :

"ਤੀਬ੍ਰੋ ਗਮੋਧਨੀ ਚੈਵ ਮ੍ਰਿਦੁਰਿ, ਧੈਵਤ ਰਿਸ਼ਭੋ ॥
ਸਵਾਦੀ ਵਾਦਿਨੌ ਸਤ੍ਰ ਸ ਮਾਰੂ : ਸਾਯਮੀਰਿਤ ॥"

**ਭਾਵਅਰਥ** : ਜਿਸ ਰਾਗ ਵਿਚ ਗਮਧਨੀ ਸੁਰ ਤੀਬਰ, ਕੋਮਲ ਰਿਸ਼ਭ, ਧੈਵਤ ਵਾਦੀ, ਰਿਸ਼ਭ ਸੰਵਾਦੀ ਹੈ, ਉਸਨੂੰ ਮਾਰੂ ਰਾਗ ਕਹਿੰਦੇ ਹਨ ਅਤੇ ਉਹ ਸ਼ਾਮ ਵੇਲੇ ਗਾਇਆ ਜਾਂਦਾ ਹੈ।

ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ, ਮਾਰੂ ਰਾਗ ਦਾ ਮਹਾਨ ਕੋਸ਼ ਵਿਚ ਇਸ ਤਰ੍ਹਾਂ ਬਿਉਰਾ ਦਿੰਦੇ ਹਨ : ਸ਼ੜਜ, ਰਿਸ਼ਭ ਕੋਮਲ, ਗੰਧਾਰ, ਧੈਵਤ ਅਤੇ ਨਿਸ਼ਾਦ ਸੁੱਧ, ਮੱਧਮ ਤੀਬਰ ਲਗਦਾ ਹੈ। ਗੰਧਾਰ ਵਾਦੀ, ਧੈਵਤ ਸੰਵਾਦੀ। ਇਹ ਰਾਗ ਯੁਧ ਅਤੇ ਚਲਾਣੇ ਸਮੇਂ ਖਾਸ ਕਰਕੇ ਅਤੇ ਦਿਨ ਦੇ ਤੀਜੇ ਪਹਿਰ ਵਿਚ ਸਾਧਾਰਣ ਰੀਤਿ ਅਨੁਸਾਰ ਗਾਈਦਾ ਹੈ।"

ਇਨ੍ਹਾਂ ਹਵਾਲਿਆਂ ਤੋਂ ਇਹੋ ਹੀ ਨਿਸ਼ਕਰਸ਼ ਨਿਕਲਦਾ ਹੈ ਕਿ ਮਾਰੂ ਅਤੇ ਮਾਰਵਾ ਇਕ ਹੀ ਰਾਗ ਹੈ ਕਿਉਂ ਜੋ ਇਹੋ ਹੀ ਲਕਸ਼ਣ ਪ੍ਰਚਲਿਤ ਮਾਰਵਾ ਰਾਗ ਨਾਲ ਪੂਰਣ ਸਮਾਨਤਾ ਰਖਦੇ ਹਨ।

ਮਾਰੂ ਰਾਗ ਦੇ ਸਾਡੇ ਸੰਗ੍ਰਹਿ ਵਿਚ ਤਿੰਨ ਪ੍ਰਕਾਰ ਹਨ ਇਕ ਮਾਰਵਾ ਥਾਟ ਦਾ, ਦੂਜਾ ਖਮਾਜ ਥਾਟ ਦਾ ਅਤੇ ਤੀਜਾ ਬਿਲਾਵਲ ਥਾਟ ਦਾ।

### ਪਹਿਲਾ ਪ੍ਰਕਾਰ :

ਮਾਰੂ ਰਾਗ ਦੇ ਇਸ ਪ੍ਰਕਾਰ ਨੂੰ ਸੰਸਕ੍ਰਿਤ ਗ੍ਰੰਥਕਾਰਾਂ ਨੇ "ਗਮਨ ਸ਼ਾਮ" (ਮਾਰਵਾ) ਮੇਲ ਤੋਂ ਉਤਪੰਨ ਹੋਇਆ ਮੰਨਿਆ ਹੈ। ਪੰਡਿਤ ਅਹੋਬਲ ਲਿਖਤ "ਸੰਗੀਤ ਪਾਰਿਜਾਤ" ਵਿਚ ਵੀ ਇਸ ਰਾਗ ਨੂੰ ਮਾਰਵਾ ਮੇਲ ਦੇ ਅੰਤਰਗਤ ਰੱਖਿਆ ਹੈ।

ਇਸ ਪ੍ਰਕਾਰ ਦੇ ਨਾਦਾਤਮਕ ਸਰੂਪ ਵਿਚ ਸ਼ੜਜ, ਰਿਸ਼ਭ, ਕੋਮਲ, ਮਧਿਆਮ ਤੀਬਰ, ਪੰਚਮ ਵਰਜਿਤ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ। ਪੰਚਮ ਵਰਜਿਤ ਹੋਣ ਕਾਰਣ ਇਸ ਦੀ ਜਾਤੀ ਸ਼ਾਡਵ-ਸ਼ਾਡਵ ਮੰਨਣ ਦੀ ਪ੍ਰਥਾ ਹੈ ਪਰ ਕੁਝ ਅਨੁਭਵੀ ਕਲਾਕਾਰ ਇਸਦੇ ਆਰੋਹ ਵਿਚ ਸ਼ੜਜ ਸੁਰ ਦਾ ਤਿਆਗ ਸਵੀਕਾਰਦੇ ਹਨ ਅਤੇ ਇਸਦੀ ਜਾਤੀ ਔਡਵ-ਸ਼ਾਡਵ ਮੰਨਣਾ ਵਧੇਰੇ ਉਚਿਤ ਸਮਝਦੇ ਹਨ।

ਇਸ ਮਤ ਦੇ ਧਾਰਣੀ ਮਾਰੂ ਦਾ ਆਰੋਹ-ਅਵਰੋਹ-ਨੀਰੁ ਗ ਮ ਧਨੀ ਰੇਂ, ਸਾਂ ਰੇਂ ਨੀਧਾ ਗ ਰੁਸਾ ਕਰਦੇ ਹਨ। ਪ੍ਰਚਾਰ ਵਿਚ ਇਹ ਰਾਗ ਇਸੇ ਰੀਤ ਨਾਲ ਗਾਇਆ ਜਾਂਦਾ ਹੈ। ਇਸ ਰਾਗ ਵਿਚ ਰਿਸ਼ਭ ਵਾਦੀ ਅਤੇ ਧੈਵਤ ਸੰਵਾਦੀ ਮੰਨਿਆ ਜਾਂਦਾ ਹੈ ਪਰੰਤੂ ਕੁਝ ਸੰਗੀਤਕਾਰ ਇਸ ਦੇ ਵਿਪਰੀਤ ਧੈਵਤ ਵਾਦੀ ਅਤੇ ਰਿਸ਼ਭ ਸੰਵਾਦੀ ਸਵੀਕਾਰਦੇ ਹਨ। ਸ਼ਾਸਤਰ ਦੇ ਦ੍ਰਿਸ਼ਟੀਕੋਣ ਨਾਲ ਸ਼ੁਧ ਧੈਵਤ ਅਤੇ ਕੋਮਲ ਰਿਸ਼ਭ ਵਿਚ ਸੰਵਾਦੀ ਭਾਵ ਨਹੀਂ ਹੈ। ਕਿਉਂ ਜੋ ਵਾਦੀ-ਸੰਵਾਦੀ ਵਿਚ ਜਿਹੜਾ ਪ੍ਰਸਪਰ ਸੰਵਾਦ ਹੋਣਾ ਚਾਹੀਦਾ ਹੈ ਇਸ ਵਿਚ ਉਸ ਦਾ ਅਭਾਵ ਹੈ। ਇਸ ਨਜ਼ਰੀਏ ਤੋਂ ਗੰਧਾਰ ਵਾਦੀ ਅਤੇ ਧੈਵਤ ਸੰਵਾਦੀ ਮੰਨਣਾ ਸ਼ਾਸਤਰ ਪੱਖੋਂ ਵਧਰੇ ਉਚਿੱਤ ਹੈ। ਪਰ ਗੰਧਾਰ ਵਾਦੀ ਸਵੀਕਾਰਨ ਤੋਂ ਉਸ ਤੇ ਵਾਦੀ ਵਾਲਾ ਨਿਆਸ ਕਰਨਾ ਅਤਿਆਵੱਸ਼ਕ ਹੈ। ਇਸ ਤਰ੍ਹਾਂ ਇਹ ਰਾਗ ਪੂਰੀਆ ਦੇ ਵਧੇਰੇ ਨਿਕਟ ਚਲਿਆ ਜਾਵੇਗਾ। ਇਸ ਤੱਥ ਨਾਲ ਸਭ ਵਿਦਵਾਨ ਸਹਿਮਤ ਹਨ ਕਿ ਮਾਰੂ ਵਿਚ ਦੋ ਸੁਰ ਅਧਿਕ ਪ੍ਰਬਲ ਹਨ—ਪੂਰਵਾਂਗ ਵਿਚ ਰਿਸ਼ਭ ਅਤੇ ਉਤ੍ਰਾਂਗ ਵਿਚ ਧੈਵਤ। ਗੰਧਾਰ ਤੇ ਠਹਿਰਾਉ ਕਰਨ ਬਾਰੇ ਉਹ ਚੇਤਾਵਨੀ ਦਿੰਦੇ ਹਨ ਕਿ "ਉਸ ਤੇ ਕਦੇ ਭੁੱਲ ਕੇ ਵੀ ਨਿਆਸ ਨ ਕਰੋ। "ਸੋ, ਬਹੁ ਸੰਖਿਆ ਵਿਚ ਗੁਣੀ ਲੋਕ ਇਸਦਾ ਵਾਦੀ ਸਰ ਰਿਸ਼ਭ ਅਤੇ ਸੰਵਾਦੀ ਧੈਵਤ ਹੀ ਮੰਨਦੇ ਹਨ।

ਕਈ ਸੁਯੋਗ ਕਲਾਕਾਰ ਇਸ ਰਾਗ ਦਾ ਆਰੰਭ ਧੈਵਤ ਤੋਂ ਕਰਦੇ ਹਨ ਜਿਵੇਂ—"ਧ, ਮ ਗ ਗ ਮ ਧ, ਮ ਗ ਰੁ, ਗ ਮ ਗ ਰੁ, ਸਾ।" ਬਹੁਤ ਸਾਰੇ ਕਲਾਕਾਰ ਇਸ ਰਾਗ ਦੇ ਆਲਾਪਾਂ ਦੀ ਸਮਾਪਤੀ ਰਿਸ਼ਭ ਸੁਰ ਤੇ ਕਰਨਾ ਵਧੇਰੇ ਪਸੰਦ ਕਰਦੇ ਹਨ। ਇਸ ਰਾਗ ਵਿਚ ਸ਼ੜਜ ਸੁਰ ਦਾ ਪ੍ਰਯੋਗ ਵਕਰ ਰੀਤ ਨ ਲ ਕੀਤਾ ਜਾਂਦਾ ਹੈ। ਇਸ ਦਾ ਆਰੋਹ ਕਰਨ ਵੇਲੇ "ਗਮ ਧ ਨੀਸਾਂ" ਅਤੇ ਅਵਰੋਹ ਵਿਚ ਸਾਂ ਨੀਧ ਮ ਗ ਰੁ ਸਾ।" ਸੁਰ ਵਲੀਆਂ ਬਿਲਕੁਲ ਨਹੀਂ ਵਰਤੀਆਂ ਜਾਂਦੀਆ। ਕਿਉਂ ਜੋ ਅਜਿਹੀ ਸੁਰ ਕ੍ਰਿਆ ਕਰਨ ਨਾਲ ਸੋਹਣੀ ਰਾਗ ਦੀ ਝਲਕ ਆ ਜਾਵੇਗੀ। ਇਸ ਪ੍ਰਕਾਰ ਵਿਚ ਰਿਸ਼ਭ ਸੁਰ ਬਹੁਤ ਮਹੱਤਵ ਪੂਰਣ ਹੈ ਕਿਉਂ ਜੋ ਉਹ ਇਸ ਦਾ ਗ੍ਰਹਿ ਸੁਰ ਵੀ ਹੈ ਅਤੇ ਨਿਆਸ ਵੀ। ਇਸ ਰਾਗ ਦਾ ਮੰਦਰ ਸਪਤਕ ਵਿਚ ਵਿਸਤਾਰ ਮੱਧਿਅਮ ਤੋਂ ਹੇਠਾਂ ਘੱਟ ਹੀ ਜਾਂਦਾ ਹੈ। ਇਸ ਰਾਗ ਦੇ ਉਤ੍ਰਾਂਗ ਵਿਚ ਮਧ ਸਾਂ, ਮਧ ਮਸਾ ਜਾਂ ਮਧ ਨੀਰੇਂ, ਸਾਂ ਆਦਿ ਢੰਗ ਨਾਲ ਪ੍ਰਵੇਸ਼ ਕੀਤਾ ਜਾਂਦਾ ਹੈ। ਮਾਰੂ ਰਾਗ ਦੇ ਇਸ ਪ੍ਰਕਾਰ ਦੇ ਸਮਪ੍ਰਕ੍ਰਿਤਕ ਰਾਗ ਹਿੰਡੋਲ, ਪੰਚਮ, ਸੋਹਨੀ ਅਤੇ ਪੂਰੀਆ ਹਨ। ਇਹ ਰਾਗ ਸੂਰਜ ਅਸਤ ਹੋਣ ਵੇਲੇ ਗਾਇਆ ਜਾਂਦਾ ਹੈ। ਮਾਰੂ ਰਾਗ ਵਿਚ ਵੈਰਾਗ ਭਾਵਨਾ ਦੀ ਪ੍ਰਧਾਨਤਾ ਹੋਣ ਕਾਰਣ ਇਸ ਨੂੰ ਪ੍ਰਾਣੀ ਦੇ ਚਲਾਏ ਸਮੇਂ ਗਾਉਣ ਦੀ ਵੀ ਪ੍ਰਥਾ ਹੈ। ਗੁਰ ਪ੍ਰਤਾਪ ਸੂਰਯ ਦੇ ਕਰਤਾ ਨੇ ਇਸ ਗੱਲ ਦੀ ਪੁਸ਼ਟੀ ਇਸ ਤਰ੍ਹਾਂ ਕੀਤੀ ਹੈ :—

"ਆਗੇ ਚਲਤ ਸੁ ਮਾਰੂ ਗਾਵਤ+ + + + +ਚੰਦਨ ਚਿਤਾ ਬਿਸ਼ਾਲ ਬਣਾਈ।"

## ਮਾਰੂ ਰਾਗ ਦਾ ਦੂਜਾ ਪ੍ਰਕਾਰ

ਸੰਗੀਤਾਚਾਰੀਆਂ ਨੇ ਮਾਰੂ ਰਾਗ ਦੇ ਇਸ ਪ੍ਰਕਾਰ ਦੀ ਰਚਨਾ ਬਿਲਾਵਲ ਥਾਟ ਤੋਂ ਮੰਨੀ ਹੈ, ਇਸ ਰਾਗ ਵਿਚ ਸਭ ਸੁਰ ਸ਼ੁੱਧ ਲਗਦੇ ਹਨ। ਇਸ ਦਾ ਵਾਦੀ ਸੁਰ ਗੰਧਾਰ ਅਤੇ ਸੰਵਾਦੀ ਨਿਸ਼ਾਦ ਹੈ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਧੈਵਤ ਸੁਰ ਵਰਜਿਤ ਕਰਨ ਦੀ ਪ੍ਰਥਾ ਹੈ ਅਤੇ ਅਵਰੋਹ ਵਿਚ ਸਤ ਸੁਰ ਵਰਤੇ ਜਾਂਦੇ ਹਨ ਇਸ ਲਈ ਜਾਤੀ ਔਡਵ-ਸੰਪੂਰਣ ਹੈ। ਮਾਰੂ ਦਾ ਇਹ ਪ੍ਰਕਾਰ ਮਾਰੂ ਬਿਹਾਗ ਦੇ ਕਾਫੀ ਨਿਕਟ ਹੈ ਪਰੰਤੂ ਮਾਰੂ ਬਿਹਾਗ ਵਿਚ ਦੋਵੇਂ ਮਧਿਅਮ ਲਗਦੇ ਹਨ ਅਤੇ ਇਸ ਵਿਚ ਕੇਵਲ ਸ਼ੁੱਧ ਮਧਿਅਮ ਦਾ ਹੀ ਪ੍ਰਯੋਗ ਹੁੰਦਾ ਹੈ, ਜਿਸ ਕਾਰਣ ਦੋਹਾਂ ਰਾਗਾਂ ਵਿਚ ਭਿੰਨਤਾ ਸਪਸ਼ਟ ਹੋ ਜਾਂਦੀ ਹੈ।

ਆਰੋਹ :—ਸਾ ਮ, ਮਗ, ਗ ਮ ਪ ਨੀ ਸਾਂ

ਅਵਰੋਹ : —ਸਾਂਨੀ ਧਪ, ਧਮ, ਪਗ, ਮਗ, ਸਾਰੇ ਸਾ।

ਮੁਖ ਅੰਗ :—ਸਾਰੇ ਸਾਨ਼ੀ, ਸਾਮ ਮ ਗ, ਨੀ ਪ, ਧਮ, ਪਗ, ਸਾਰੇ, ਸਾ।

## ਮਾਰੂ ਰਾਗ ਦਾ ਤੀਜਾ ਪ੍ਰਕਾਰ

ਮਾਰੂ ਰਾਗ ਦਾ ਇਹ ਤੀਜਾ ਪ੍ਰਕਾਰ ਸਿਖ ਸੰਪਰਦਾ ਦੇ ਕੀਰਤਨਕਾਰਾਂ ਵਿਚ ਵਧੇਰੇ ਪ੍ਰਚਲਿਤ ਹੈ। ਇਸ ਪ੍ਰਕਾਰ ਦੀ ਰਚਨਾ ਖਮਾਜ ਥਾਟ ਤੋਂ ਮੰਨੀ ਜਾਂਦੀ ਹੈ। ਇਸ ਵਿਚ ਦੋਵੇਂ ਨਿਸ਼ਾਦ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ। ਮਾਰੂ ਦੇ ਇਸ ਪ੍ਰਕਾਰ ਨੂੰ ਦਿਨ ਦੇ ਤੀਜੇ ਪਹਿਰ ਵਿਚ ਗਾਇਆ ਜਾਂਦਾ ਹੈ।

ਮਾਰੂ ਰਾਗ ਨੂੰ ਰਾਗ-ਰਾਗਣੀ ਪੱਧਤੀ ਮੰਨਣ ਵਾਲੇ ਲੇਖਕਾਂ ਨੇ ਹਨੂਮਾਨ ਮਤ ਅਨੁਸਾਰ ਮਾਲ ਕੌਂਸ ਦਾ ਪੁਤਰ, ਭਰਤ ਮਤ ਨੇ ਹਿੰਡੋਲ ਦਾ ਪੁਤਰ, ਸ਼ਿਵਮਤ ਨੇ ਸ੍ਰੀ ਰਾਗ ਦਾ ਪੁਤਰ ਮੰਨਿਆ ਹੈ। ਡਾ. ਚਰਨ ਸਿੰਘ ਜੀ ਨੇ "ਮਾਰੂ ਮਸਤ ਅੰਗ ਮੇਵਾਰਾ।" "ਰਾਗ ਮਾਲਾ" ਦੇ ਉਦਾਹਰਣ ਦੁਆਰਾ ਇਸ ਨੂੰ "ਗੁਰਮਤਿ ਸੰਗੀਤ ਵਿਚ ਮਾਲਕੌਂਸ ਦਾ ਪੁੱਤ੍ਰ ਮਾਰੂ ਮੰਨਿਆ ਹੈ।" ਅਗੇ ਆਪ ਇਸ ਰਾਗ ਦੇ ਸਰੂਪ ਬਾਰੇ ਇਸ ਤਰ੍ਹਾਂ ਪ੍ਰਕਾਸ਼ ਪਾਉਂਦੇ ਹਨ :

"ਟੰਕ, ਇਰਾਕ, ਭੈਰਵੀ ਆਸਾ ਇਨ੍ਹਾਂ ਦੇ ਮੇਲ ਤੇ ਬਣਦਾ ਹੈ। ਹੋਰਨਾਂ ਮਤਾਂ ਵਿਚ ਸਿਰੀ ਰਾਗ ਦਾ ਪੁਤ੍ਰ ਮੰਨਿਆ ਗਿਆ ਹੈ।"

(ਗੁਰਮਤਿ ਸੰਗੀਤ, ਪੰਨਾ 28)

ਸੁਹਿਰਦ ਪਾਠਕ ਅਤੇ ਸੰਗੀਤ ਗਿਆਤਾ ਉਪਰੋਕਤ ਹਵਾਲੇ ਤੋਂ ਇਹ ਸਹਜੇ ਹੀ ਅਨੁਮਾਨ ਲਗਾ ਸਕਦੇ ਹਨ ਕਿ ਇਨ੍ਹਾਂ ਮਤਾਂ ਵਿਚ ਕਿੰਨੀ ਕੁ ਸਮਾਨਤਾ ਜਾਂ ਵਿਰੋਧਾਭਾਸ ਦ੍ਰਿਸ਼ਟੀਗੋਚਰ ਹੁੰਦਾ ਹੈ। ਮਾਰੂ ਰਾਗ ਦੇ ਉਕਤ ਕਥਿਤ ਤਿੰਨੇ ਰਾਗਾਂ—ਮਾਲਕੌਂਸ, ਹਿੰਡੋਲ ਅਤੇ ਸਿਰੀ ਰਾਗ ਨਾਲ ਮਾਰੂ ਰਾਗ ਦੇ ਨਾਦਾਤਮਕ ਸਰੂਪ ਵਿਚ ਪਿਤਾ ਪੁਤਰ ਵਾਲਾ ਕੋਈ ਸੰਬੰਧ ਸਥਾਪਿਤ ਨਹੀਂ ਹੁੰਦਾ।

ਗੁਰੂ ਗ੍ਰੰਥ ਸਾਹਿਬ ਦੀ ਸਮਗ੍ਰ ਬਾਣੀ ਵਿਚੋਂ ਰਾਗ-ਰਾਗਣੀ ਵਰਗੀਕਰਣ ਨੂੰ ਸਵੀਕਾਰਨ ਬਾਰੇ ਕਿਧਰੇ ਵੀ ਸੰਕੇਤ ਨਹੀਂ ਮਿਲਦਾ। ਜਿਨ੍ਹਾਂ ਰਾਗਾਂ ਨੂੰ ਭਿੰਨ ਭਿੰਨ ਮਤਾਂ ਨੇ ਰਾਗਣੀਆਂ, ਪੁਤਰ ਜਾਂ ਨੂੰਹਾਂ ਕਲਪਿਆ ਹੈ ਗੁਰੂ ਗੰਥ ਸਾਹਿਬ ਵਿਚ ਸਭ ਨੂੰ ਕੇਵਲ "ਰਾਗੁ" ਨਾਮ ਹੀ ਪ੍ਰਦਾਨ ਕੀਤਾ ਗਿਆ ਹੈ।

## ਰਾਗੁ ਮਾਰੂ (ਖਮਾਜ ਮੇਲ) ਸੁਰ ਵਿਸਤਾਰ

1. ਸਾ, ਸਾਰੇ ਸਾ ਸਾ ਨ਼ੀ ਨ਼ੀ ਸਾ, ਨ਼ੀਸਾ ਗ; ਸਾਰੇ, ਸਾ, ਸਾਰੇ ਨ਼ੀਸਾ ਨ਼ੀ ਧ਼ ਪ਼ ।

ਮ਼ਪ਼ਨ਼ੀਸਾ, ਪ਼ ਧ਼ ਪ਼ ਸਾ ਮ਼ ਪ਼ ਨ਼ੀ ਸਾਂ, ਨ਼ੀ ਧ਼ ਪ਼ ਧ਼ ਮ਼ ਪ਼ ਧ਼ ਮ਼ ਪ਼ ਗ਼, ਮ਼ ਪ਼ ਨ਼ੀ ਮ਼ ਪ਼

ਨ਼ੀਸਾ, ਪ਼ ਨ਼ੀਸਾ, ਰੇ ਨ਼ੀਸਾ, ਗ, ਸਾਰੇ, ਸਾ, ਨ਼ੀ ਸਾ ਗ ਗ ਮ ਗ, ਮ, ਸਾਰੇ ਸਾ ।
ਨ਼ੀਸਾ ਰੇਸਾ ਨ਼ੀ ਨ਼ੀ ਧ਼ ਪ਼ ਧ਼ ਮ਼ ਪ਼ ਸਾ, ਨ਼ੀਸਾ ਗ ਮ ਪ, ਧਮ, ਪ ਗ ਸਾਰੇ, ਸਾ ਨ਼ੀ ਨ਼ੀ ਗ ਸਾ ।

2. ਨ਼ੀ ਸਾ ਗ ਮ ਪ, ਸਾਗ ਮਪ ਗਮਪ, ਸਾਪ ਮ ਪ ਗ, ਮ ਪ ਗ ਮ ਪ, ਗ ਮ ਪ ਧ ਧ ਪ ਮਪ ਧਮ, ਪਗ, ਮਗ, ਸਾਰੇ, ਸਾ, ਸਾਰੇ ਸਾਸਾ, ਗਮ ਗਗ, ਮਪ ਮਮ, ਪ, ਮਪ ਧਪ ਧਮ, ਪਗ, ਨ਼ੀਸਾ ਗਮਪ, ਗਮਪਨ਼ੀਧ, ਧਧਪਧ ਮਪ ਗਮ ਪਨ਼ੀਧ, ਪ ਪਧ ਮਪ ਧ ਮ, ਪਗ, ਗਮ ਪਧ ਪ ਸਾਂਨੀਸਾਂ, ਨ਼ੀ ਧ ਪਧ, ਮ ਪ ਧਮ, ਪਗ, ਮਗ, ਸਾਰੇ, ਸਾ, ਨ਼ੀ ਨ਼ੀ ਗ ਸਾ,

3. ਨ਼ੀਸਾ ਗ ਮ ਪ, ਗ ਮ ਪ ਨ਼ੀ ਸਂ, ਪ ਧ ਮਪ ਗ ਮ ਪ ਨੀ ਨੀ, ਸਾਂ,

ਸਾਂ ਨ਼ੀ ਧ ਪ ਮਪ ਗ ਮ ਪ ਨੀਸਾਂ, ਮ ਪ ਗਮ ਪ ਨੀਸਾ ਰੇਂ, ਪ ਨੀਰੇਂ ਸਾਂ, ਪ ਨੀਸਾਂ ਰੇਂ ਨੀਸਾਂ ਗਂ, ਸਾਰੇਂ ਸਾਂ, ਸਾਂਨੀ ਧਪ ਮਪ ਗਮ ਪ ਨੀਸਾਂ ਗਂ ਸਾਂਰੇਂ, ਸਾਂ, ਨੀਸਾਂ ਗਂ ਗਂ ਮਂ, ਮਂ ਗਂ ਮਂ ਸਾਂਰੇਂ ਸਾਂ, ਨੀਸਾਂ ਗਂ ਮਂ ਪਂ, ਗਂ ਮਂ ਪਂ, ਮਂ ਪਂ ਗਂ ਮਂ ਗਂ, ਸਾਂਰੇਂਸਾਂ, ਗਂ ਰੇਂ ਸਾਂ ਨੀਸਾਂ ਗਂ ਮਂ ਗਂ, ਸਾਂਰੇਂ ਸਾਂ, ਰੇਂ ਰੇਂ ਸਾਂਨੀ ਸਾਂਰੇਂਨੀਸਾਂ, ਪ ਧ ਪਸਾਂ, ਨੀਸਾਂ, ਨੀ ਧ, ਪਧ, ਮਪ ਧਮ, ਪਗ, ਮਗ ਸਾਰੇ ਸਾ, ਨੀ ਨੀ ਗ ਸਾ ।

### ਮਾਰੂ ਮਹਲਾ ੪ ਘਰ ੨

ੴ ਸਤਿਗੁਰ ਪ੍ਰਸਾਦਿ ॥
ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ ॥
ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ ॥
ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ ॥੧॥
ਮੇਰੇ ਮਨ ਨਾਮੁ ਜਪਤ ਉਧਰੇ ॥
ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ ॥੧॥ ਰਹਾਉ ॥
ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥
ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥
ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ ॥੨॥
ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ ॥
ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ ॥
ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥ ੩ ॥
ਜਨ ਕਉ ਆਪਿ ਅਨੁਗ੍ਰਹੁ ਕੀਆ ਹਰਿ ਅੰਗੀਕਾਰੁ ਕਰੇ ॥
ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥
ਜਨ ਨਾਨਕ ਹਰਿ ਕਿਰਪਾ ਧਾਰੀ ਉਰ ਧਰਿਓ ਨਾਮੁ ਹਰੇ ॥੪॥੧॥

(ਗੁ. ਗ੍ਰੰ. ਪੰਨਾ ੯੯੫)

## ਰਾਗੁ ਮਾਰੂ (ਮਾਰਵਾ ਮੇਲ ਇਕ ਪ੍ਰਕਾਰ) ਤਿੰਨ ਤਾਲ

| X | 2 | 0 | 3 |
|---|---|---|---|
| ਸਥਾਈ : | ਨ਼ੀ ਰੇ਼ ਗ ਗ | ਰੇ਼ਗ ਮਧ ਮੇ ਗ | ਰੇਗ ਰੇ਼ਰੇ਼ ਨ਼ੀ ਧ਼ |
| | ਮੇ ਰੇ ਮ ਨ | ਨਾS SS ਮੁ ਜ | ਪS ਤS ਉ ਧ |
| ਰੇ਼ — ਸਾ — | ਨ਼ੀਰੇ਼ ਗ ਰੇ਼ ਮ | ਗ ਰੇ਼ ਸਾ ਸਾ | ਨ਼ੀ ਰੇ਼ ਨ਼ੀ ਧ਼ |
| ਰੇ S S S | ਧ਼S S ਪ੍ਰ ਹਿ | ਲਾ S ਦੁ ਬਿ | ਦ ਰੁ ਦਾ S |
| ਮ਼ ਧ਼ ਸਾ ਸਾ | ਧ਼ ਨ਼ੀ ਰੇ਼ ਗ | ਰੇ਼ਗ ਮਧ ਮ ਨੀ | ਧ — — — |
| ਸੀ S ਸੁ ਤੁ | ਗੁ ਰ ਮੁ ਖਿ | ਨਾS SS ਮਿ ਤ | ਰੇ S S S |
| ਧਧ ਮਤ਼ ਰੇ਼ਗ ਰੇ਼ਸਾ | | | |
| SS SS SS SS | | | |
| ਅੰਤਰਾ : | ਮ ਗ ਗ ਗ | ਮ ਧ ਧ ਮ | ਸਾਂ ਸਾਂ ਸਾਂ ਸਾਂ |
| | ਜ ਪਿ ਓ ਨਾ | ਮੁ ਸੁ ਕ ਜ | ਨ ਕ ਗੁ ਰ |
| ਨੀ ਰੇ਼ਂ ਸਾਂ — | ਧ ਨੀ ਰੇ਼ਂ ਗਂ | ਮਂਗ ਰੇ਼ਂਗਂ ਰੇ਼ਂ ਨੀਧ | ਰੇ਼ਂ — ਨੀ ਧ |
| ਬ ਚ ਨੀ S | ਹ ਰਿ ਹ ਰਿ | ਸS ਰS ਣਿ ਪS | ਰੇ S S S |
| ਨੀਰੇ਼ਂ ਨੀਧ ਮਧ ਮਗ | ਮ ਗ ਮ ਧ | ਮਧ ਨੀਰੇ਼ਂ ਨੀ ਧ | ਮਧ ਮਗ ਰੇ਼ਗ ਮਧ |
| SS SS SS SS | ਦਾ S ਲ ਦੁ | ਭੰS SS ਜਿ ਸੁ | ਦਾS SS ਮੇS SS |
| ਮਗ ਰੇ਼ ਸਾ — | ਰੇ਼ਨੀ ਧ਼ਨ਼ੀ ਰੇ਼ — | ਗਮ ਧਨੀ ਰੇ਼ਂ ਨੀ | ਰੇ਼ਂ — ਨੀ ਧ |
| ਮਿS ਲਿ ਓ S | ਭS ਗS ਤੀ S | ਭਾS SS ਇ ਤ | ਰੇ S S S |
| ਮਧ ਮਗ ਰੇ਼ਗ ਰੇ਼ਸਾ | ਨ਼ੀ ਨ਼ ਰੇ਼ ਰੇ਼ | ਗ ਗ ਮ ਮ | ਰੇ਼ਗ ਮਧ ਮ ਗ |
| SS SS SS SS | ਭ ਗ ਤਿ ਵ | ਛ ਲੁ ਹ ਰਿ | ਨਾS SS ਮੁ ਕ੍ਰਿ |

| | | | |
|---|---|---|---|
| ਰੇਸਾ ਨੀਰੇ ਸਾ ਸਾ | ਰੇ ਰੇ ਰੇ ਰੇ | ਨੀ ਧ ਮ ਗ | ਧ — — — |
| ਤਾS SS ਰ ਥੁ | ਗੁ ਰ ਮੁ ਖਿ | ਕ੍ਰਿ ਪਾ S ਕ | ਰੇ S S S |
| ਮਧ ਮਗ ਰੇਗ ਰੇਸਾ | | | |
| SS SS SS SS | | | |



## ਮਾਰੂ ਮਹਲਾ ੪

ਸਿਧ ਸਮਾਧਿ ਜਪਿਓ ਲਿਵ ਲਾਈ ਸਾਧਿਕ ਮੁਨਿ ਜਪਿਆ ॥
ਜਤੀ ਸਤੀ ਸੰਤੋਖੀ ਧਿਆਇਆ ਮੁਖਿ ਇੰਦ੍ਰਾਦਿਕ ਰਵਿਆ ॥
ਸਰਣਿ ਪਰੇ ਜਪਿਓ ਤੇ ਭਾਏ ਗੁਰਮੁਖਿ ਪਾਰਿ ਪਇਆ ॥੧॥
ਮੇਰੇ ਮਨ ਨਾਮੁ ਜਪਤ ਤਰਿਆ ॥
ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਇਆ ॥੧॥ ਰਹਾਉ ॥
ਸੁਰਿ ਨਰ ਗਣ ਗੰਧਰਬੇ ਜਪਿਓ ਰਿਖਿ ਬਪੁਰੈ ਹਰਿ ਗਾਇਆ ॥
ਸੰਕਰਿ ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ ॥
ਹਰਿ ਹਰਿ ਨਾਮਿ ਜਿਨਾ ਮਨੁ ਭੀਨਾ ਤੇ ਗੁਰਮੁਖਿ ਪਾਰਿ ਪਇਆ ॥੨॥
ਕੋਟਿ ਕੋਟਿ ਤੇਤੀਸ ਧਿਆਇਓ ਹਰਿ ਜਪਤਿਆ ਅੰਤੁ ਨ ਪਾਇਆ ॥
ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ ਮੁਖਿ ਪੰਡਿਤ ਹਰਿ ਗਾਇਆ ॥
ਨਾਮੁ ਰਸਾਲੁ ਜਿਨਾ ਮਨਿ ਵਸਿਆ ਤੇ ਗੁਰਮੁਖਿ ਪਾਰਿ ਪਇਆ ॥੩॥
ਅਨਤ ਤਰੰਗੀ ਨਾਮੁ ਜਿਨ ਜਪਿਆ ਮੈ ਗਣਤ ਨ ਕਰਿ ਸਕਿਆ ॥
ਗੋਬਿਦੁ ਕ੍ਰਿਪਾ ਕਰੇ ਥਾਇ ਪਾਏ ਜੋ ਹਰਿ ਪ੍ਰਭ ਮਨਿ ਭਾਇਆ ॥
ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ ਜਨ ਨਾਨਕ ਨਾਮੁ ਲਇਆ ॥੪॥੨॥

(ਗੁ. ਗ੍ਰੰ. ਪੰਨਾ ੯੯੫)

**ਰਾਗੁ ਮਾਰੂ (ਮਾਰਵਾ ਮੇਲ)** **ਤਿੰਨ ਤਾਲ**

| X | 2 | 0 | 3 |
|---|---|---|---|
| **ਸਥਾਈ :** | ਧਨੀ ਧਧ ਮਧ ਮਗ | ਰੇਮ ਗਰੇ ਸਾ ਸਾ | ਨੀ ਰੇ -ਨੀ ਨੀ |
| | ਮੇਂS ਰੇS ਮS ਨS | ਨਾS SS ਮੁ ਜ | ਪ ਤ Sਤ ਰਿ |

| | | | |
|---|---|---|---|
| ਧ — — — | ਮੇਧ ਨੀਰੇਂ ਧ ਨੀ | ਗ ਰੇ ਰੇ ਰੇ | ਰੇਗ ਮਧ ਮ ਗ |
| ਆ S S S | ਧੰS SS ਨਾ S | ਜ ਟੁ ਬਾ ਲ | ਮੀS ਕੁS ਬ ਟ |
| ਰੇ — ਸਾ — | ਨੀ ਰੇ ਗ ਗ | ਮਧ ਨੀਰੇਂ ਧ ਰੇਂ | ਨੀ — ਧ ਮ |
| ਵਾ S ਰਾ S | ਗੁ ਰ ਮੁ ਖਿ | ਪਾS SS ਰਿ ਪ | ਇਆ S S S |
| ਗਮ ਧਮ ਗਰੇ ਸਾ | | | |
| SS SS SS S | | | |
| **ਅੰਤਰਾ :** | ਮ ਗ ਗ ਮ | — ਮ ਧ ਮਧ | ਸਾਂ — ਸਾਂ ਸਾਂ |
| | ਸਿ ਧ ਸ ਮਾ | S ਧਿ ਜ ਧਿS | ੳ S ਲਿ ਵ |
| ਨੀ ਰੇਂ ਸਾਂ — | ਰੇਂਨੀ ਧਨੀ ਗ ਰੇਂ | ਮਂ ਗਂ ਰੇਂ ਸਾਂ | ਰੇਂਨੀ ਧਨੀ ਰੇਂ — |
| ਲਾ S ਈ S | ਸਾS SS ਧਿ ਕ | ਮੁ ਨਿ S S | ਜS ਧਿS ਆ S |
| ਨੀ ਧ ਮ ਗ | ਮ ਗ — ਗ | ਮਧ ਨੀਰੇਂ ਮ ਧ | ਸਾ — ਨੀ ਰੇਂ |
| S S S S | ਜ ਤੀ S ਸ | ਤੀS SS ਸੰ S | ਤੋ S ਖੀ S |
| ਸਾਂ - ਸਾਂ - | ਰੇਂ ਨੀ ਧ ਮ | ਧ — ਮ ਗ | ਰੇ ਗ ਮ ਗ |
| ਧਿਆ S ਇਆ S | ਮੁ ਖਿ ਡਿੰ S | ਦਾ S ਦਿ ਕ | ਰ ਵਿ ਆ S |
| ਰੇ — ਸਾ — | ਰੇ ਨੀ ਧ ਮ | ਗ ਰੇ ਰੇ ਰੇ | ਰੇਗ ਮਧ ਗ ਰੁ |
| S S S S | ਸ ਰ ਣਿ ਪ | ਰੇ S ਜ ਪਿ | ਇਓ SS ਤੇ S |
| ਰੇਂ — ਸਾਂ - | ਧ ਧ ਧ ਧ | ਮਗ ਰੇਮ ਧ ਨੀ | ਰੇਂ — ਨੀ ਧ |
| ਭਾ S ਏ S | ਗੁ ਰ ਮੁ ਖਿ | ਪS SS ਰਿ ਪਇ | ਆ S S S |
| ਗਮ ਧਮ ਗਰੇ ਸਾ | | | |
| SS SS SS S | | | |

●●●

ੴ ਸਤਿਗੁਰ ਪ੍ਰਸਾਦਿ

**ਮਾਰੂ ਮਹਲਾ ੪ ਘਰੁ ੩**

ਹਰਿ ਹਰਿ ਨਾਮੁ ਨਿਧਾਨੁ ਲੈ ਗੁਰਮਤਿ ਹਰਿ ਪਤਿ ਪਾਇ ॥
ਹਲਤਿ ਪਲਤਿ ਨਾਲਿ ਚਲਦਾ ਹਰਿ ਅੰਤੇ ਲਏ ਛਡਾਇ ॥
ਜਿਥੈ ਅਵਘਟ ਗਲੀਆ ਭੀੜੀਆ ਤਿਥੈ ਹਰਿ ਹਰਿ ਮੁਕਤਿ ਕਰਾਇ ॥੧॥
ਮੇਰੇ ਸਤਿਗੁਰਾ ਮੈ ਹਰਿ ਹਰਿ ਨਾਮੁ ਦ੍ਰਿੜਾਇ ॥
ਮੇਰਾ ਮਾਤ ਪਿਤਾ ਸੁਤ ਬੰਧਪੋ ਮੈ ਹਰਿ ਬਿਨੁ ਅਵਰੁ ਨ ਮਾਇ ॥੧॥ ਰਹਾਉ ॥
ਮੈ ਹਰਿ ਬਿਰਹੀ ਹਰਿ ਨਾਮੁ ਹੈ ਕੋਈ ਆਣਿ ਮਿਲਾਵੈ ਮਾਇ ॥
ਤਿਸੁ ਆਗੈ ਮੈ ਜੋਦੜੀ ਮੇਰਾ ਪ੍ਰੀਤਮੁ ਦੇਇ ਮਿਲਾਇ ॥
ਸਤਿਗੁਰੁ ਪੁਰਖੁ ਦਇਆਲ ਪ੍ਰਭੁ ਹਰਿ ਮੇਲੇ ਢਿਲ ਨ ਪਾਇ ॥੨॥
ਜਿਨ ਹਰਿ ਹਰਿ ਨਾਮੁ ਨ ਚੇਤਿਓ ਸੇ ਭਾਗਹੀਣ ਮਰਿ ਜਾਇ ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮਰਿ ਜੰਮਹਿ ਆਵੈ ਜਾਇ ॥
ਓਇ ਜਮ ਦਰਿ ਬਧ ਮਾਰੀਅਹਿ ਹਰਿ ਦਰਗਹ ਮਿਲੈ ਸਜਾਇ ॥੩॥
ਤੂ ਪ੍ਰਭੁ ਹਮ ਸਰਣਾਗਤੀ ਮੋ ਕਉ ਮੇਲਿ ਲੈਹੁ ਹਰਿ ਰਾਇ ॥
ਹਰ ਧਾਰਿ ਕ੍ਰਿਪਾ ਜਗਜੀਵਨਾ ਗੁਰ ਸਤਿਗੁਰ ਕੀ ਸਰਣਾਇ ॥
ਹਰਿ ਜੀਉ ਆਪਿ ਦਇਆਲੁ ਹੋਇ ਜਨ ਨਾਨਕ ਹਰਿ ਮੇਲਾਇ ॥੪॥੧॥੩॥

(ਗੁ. ਗ੍ਰੰ. ਪੰਨਾ ੯੯੬)

ਰਾਗੁ ਮਾਰੂ (ਮਾਰਵਾ ਮੇਲ) ਤਿੰਨ ਤਾਲ

| X | 2 | 0 | 3 |
| --- | --- | --- | --- |
| | | **ਸਥਾਈ :** ਧ਼ | ਨ਼ੀ ਰੇਗ ਮਧ ਮ |
| | | ਮ | ਰੇ ਸS ਤਿS ਗੁ |
| ਧ — — ਧ | ਮਧ ਮਗ ਮਗ ਰੇਗ | ਰੇ — ਸਾ ਸਾਸਾ | ਨ਼ੀਰੇ ਗ ਰੇ ਸਾ |
| ਰਾ S S ਮੇ | ਹਰਿ ਹਰਿ ਨਾS ਮਦ੍ਰਿ | ੜਾ Sਇ ਮੇਰਾ | ਮਾS S ਤ ਪਿ |
| ਰੇ ਨੀ ਧ਼ ਧ਼ | — ਨ਼ੀ ਧ਼ ਮ਼ਧ਼ ਰੇ | ਸਾ — — ਸਾ | ਧ਼ ਨ਼ੀ ਰੇ ਗ |
| ਤਾ S ਸੁ ਤ | S ਬੰS SS ਧ | ਪੋ S S ਮੈ | ਹ ਰਿ ਬਿ ਨ |
| ਮਧ ਨੀਰੇਂ ਧ ਰੇਂ | ਸਾ — — — | ਰੇਂਨੀ ਧ਼ਮ ਗਰੇ | |
| ਅS ਵS ਰ ਨ | ਮਾ S S S | ਇS SS SS | |

ਧ ਮ ਗ ਰੇ
ਹ ਰਿ ਹ ਰਿ
ਮ ਧ ਮ ਗ
ਗੁ ਰ ਮ ਤਿ
ਨੀ ਰੇਂ ਗਂ ਰੇਂ
ਹ ਲ ਤਿ ਪ

ਧ ਮ ਨੀ ਧ
ਅੰ S ਤੇ S
ਰੇ ਨੀ ਧ ਧ
ਅ ਵ ਘ ਟ
ਮ ਗ ਮ ਧ
ਹ ਰਿ ਹ ਰਿ

**ਅੰਤਰਾ :**

ਧ — — —
ਲੋ S S S
ਸਾਂ — — —
ਇ S S S

ਮ ਧ ਮ ਗ
S S ਹ ਰਿ
ਸਾ — ਸਾ ਸਾ
ਇ S ਜਿ ਥੇ
ਧ — ਧ ਧ
ਆ S ਤਿ ਕੇ
ਰੇਂਨੀ ਧਮ ਗਰੇ
ਇ S SS SS

ਧ — ਮ ਨੀ
ਧਾ S S ਨੁ
ਸਾਂ — — —
ਪਾ S S S

ਨੀ ਰੇਂ ਨੀ ਧ
ਚ ਲ ਦਾ S
ਰੇ — — —
ਡਾ S S S
ਰੇਗ ਮਧ ਗਮ ਧਨੀ
ਭੀS SS SS ੜੀS
ਸਾਂ — — —
ਹਾ S S S

ਗ — ਮ ਗਮ
ਨਾ S ਮ ਨਿS
ਮ ਧ ਨੀ ਰੇਂ
ਹ ਰਿ ਪ ਤਿ

ਮ ਗਂ ਰੇਂ ਸਾਂ
ਲ ਤਿ ਨਾ ਲਿ
ਮ ਧ ਮ ਗ
ਲ ਏ S ਛ
ਗ ਰੇ ਰੇ —
ਗ ਲੀ ਆ S
ਮਧ ਨੀ ਰੇਂ ਧਨੀ ਰੇਂ
ਮੁS ਕS ਤਿ ਕ

●●●

## ਮਾਰੂ ਮਹਲਾ ੪

ਹਉ ਪੂੰਜੀ ਨਾਮੁ ਦਸਾਇਦਾ ਕੋ ਦਸੇ ਹਰਿ ਧਨੁ ਰਾਸਿ ॥
ਹਉ ਤਿਸੁ ਵਿਟਹੁ ਖਨ ਖੰਨੀਐ ਮੈ ਮੇਲੇ ਹਰਿਪ੍ਰਭ ਪਾਸਿ ॥
ਮੈ ਅੰਤਰਿ ਪ੍ਰੇਮੁ ਪਿਰੰਮ ਕਾ ਕਿਉ ਸਜਣੁ ਮਿਲੈ ਮਿਲਾਸਿ ॥ ੧ ॥
ਮਨ ਪਿਆਰਿਆ ਮਿਤ੍ਰਾ ਮੈ ਹਰਿ ਹਰਿ ਨਾਮੁਧ ਨੁ ਰਾਸਿ ॥
ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਧੀਰਕ ਹਰਿ ਸਾਬਾਸਿ ॥ ੧ ॥ ਰਹਾਉ ॥
ਹਰਿ ਹਰਿ ਆਪਿ ਮਿਲਾਇ ਗੁਰੁ ਮੈ ਦਸੇ ਹਰਿ ਧਨੁ ਰਾਸਿ ॥
ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥
ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ ॥ ੨ ॥
ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ ॥
ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ ॥
ਮਨਮੁਖਿ ਭਾਗ ਵਿਹੂਣਿਆ ਤਿਖ ਮੁਈਆ ਕੰਧੀ ਪਾਸਿ ॥ ੩ ॥
ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ ॥
ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ ॥
ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸਿ ॥ ੪ ॥ ੨ ॥ ੪ ॥

(ਗੁ. ਗ੍ਰੰ. ਪੰਨਾ ੯੯੬)

**ਰਾਗੁ ਮਾਰੂ (ਖਮਾਜ ਮੇਲ)** — **ਤਿੰਨ ਤਾਲ**

| X | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | ਸਥਾਈ : | | ਸਾਰੇ | ਨੀ | — | ਸਾ | ਗ | ਗਮ | ਪ | ਮ |
| | | | | | | | | ਮs | ਨ | s | ਪਿਆ | ਰਿਆ | ਮਿs | s | ਤ੍ਰਾ |
| ਗ | — | — | — | ਸਾਰੇ | — | ਸਾ | — | ਸਾਰੇ | ਨੀ | — | ਸਾ | ਗ | ਗ | ਗਮ | ਪਮ |
| s | s | s | s | ss | s | s | s | ਮs | ਨ | s | ਪਿਆ | ਰਿਆ | ਮਿs | s | ਤ੍ਰਾ |
| ਗ | — | — | — | ਸਾਰੇ | — | ਸਾ | — | ਨੀ | ਸਾ | ਗ | ਮ | ਪ | ਪ | ਗ | ਮ |
| s | s | s | — | ss | s | ਮੈ | s | ਹ | ਰਿ | ਹ | ਰਿ | ਨਾ | sਮੁ | ਧ | ਨੁ |
| ਗਮ | ਪਧ | ਮਪ | ਗਮ | ਸਾਰੇ | ਸਾ | ਸਾ | ਸਾ | ਪ | — | ਨੀ | — | ਗਮ | ਪ | ਗ | ਮ |
| ਰਾs | ss | ss | ss | ss | sਸ | ਗੁ | ਰਿ | ਪੂ | s | ਰੈ | s | ਨਾs | s | ਮੁ | ਦ੍ਰਿ |
| ਪ | — | ਗ | ਮ | ਗ | — | ਸਾ | ਸਾ | ਗ | ਮ | ਪ | ਨੀ | ਸਾਂ | ਨੀ | ਸਾਂ | — |
| ੜਾ | s | s | s | ਇਆ | s | ਹ | ਰਿ | ਧੀ | s | ਰ | ਕ | ਹ | ਰਿ | ਸਾ | s |
| ਪਨੀ | ਸਾਂਰੇਂ | ਨੀਧ | ਪਧ | ਮਪ | ਗਮ | ਗਰੇ | ਸਾ | | | | | | | | |
| ਬਾs | ss | ss | ss | ss | ss | ss | ਸਿ | | | | | | | | |

| | | | |
|---|---|---|---|
| | ਅੰਤਰਾ : ਪ — | ਗ ਮ ਗ ਮ | ਪ — ਨੀ ਨੀ |
| | ਹਉ S | ਪੂੰ S ਜੀ S | ਨਾ S ਮੁ ਦ |
| ਸਾਂ — — ਨੀ | ਸਾਂ — — ਸਾਂ | ਸਾਂ ਨੀ — — | ਸਾਂ ਨੀ ਸਾਂ ਸਾਂ |
| ਸਾ S S ਇ | ਦਾ S S ਕੋ | ਦ ਸ S S | ਹ ਰਿ ਧ ਨੁ |
| ਪਨੀ ਸਾਂਰੇਂ ਨੀ ਸਾਂ | ਨ਼ੀ ਧ ਪਧ ਮਪ | ਪ ਪ ਨੀ ਸਾਂ | ਮਂ ਗਂ ਸਾਂਰੇਂ ਸਾਂ |
| ਰਾS SS S S | S S SS Sਸਿ | ਹਉ ਤਿਸੁ S ਵਿ | ਟਹੁ S ਖਨ S |
| — ਰੇਂਸਾਂ ਨੀਸਾਂ ਰੇਂਸਾਂ | ਨ਼ੀਧ ਪਧ ਮਪ ਗ | ਗਮ ਪਧ ਪ ਸਾਂ | ਨ਼ੀ ਧ ਮਪ ਗ |
| S ਖੰS SS ਨੋS | ਐS SS ਮੈS SS | ਮੇS SS ਲੇ S | ਹ ਰਿ ਪ੍ਰS ਭ |
| ਗਮ ਪਧ ਗ ਮ | ਸਾਰੇ ਸਾ ਸਾ ਸਾ | ਨ਼ੀ ਸਾ ਗ ਮ | ਪ — ਪ ਪ |
| ਪਾS SS S S | SS S ਸਿ ਮੈ | ਅੰ S ਤ ਰਿ | ਪ੍ਰੇ S ਮੁ ਪਿ |
| ਗਮ ਪਨੀ ਧ ਪ | ਧ ਮ ਗ — | ਗ ਮ ਪ ਨੀ | ਸਾਂ ਨੀ ਸਾਂ ਸਾਂ |
| ਰੰS SS S ਮ | ਕਾ S ਕਿਉ S | ਸ S ਜ ਣੁ | ਮਿ ਲੈ S ਮਿ |
| ਪਨੀ ਸਾਂਰੇਂ ਨ਼ੀਧ ਪਧ | ਮਪ ਗਮ ਸਾਰੇ ਸਾ | | |
| ਲਾS SS SS SS | SS SS SS ਸਿ | | |

• • •

## ਮਾਰੂ ਮਹਲਾ ੪

ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ ॥
ਜਪਿ ਹਰਿ ਹਰਿ ਕਥਾ ਵਡਭਾਗੀਆ ਹਰਿ ਉਤਮ ਪਦੁ ਨਿਰਬਾਣੀ ॥
ਗੁਰਮੁਖਾ ਮਨਿ ਪਰਤੀਤਿ ਹੈ ਗੁਰਿ ਪੂਰੈ ਨਾਮਿ ਸਮਾਣੀ ॥ ੧ ॥
ਮਨ ਮੇਰੇ ਮੈ ਹਰਿ ਹਰਿ ਕਥਾ ਮਨਿ ਭਾਣੀ ॥
ਹਰਿ ਹਰਿ ਕਥਾ ਨਿਤ ਸਦਾ ਕਰਿ ਗੁਰਮੁਖਿ ਅਕਥ ਕਹਾਣੀ ॥ ੧ ॥ ਰਹਾਉ ॥
ਮੈ ਮਨੁ ਤਨੁ ਖੋਜਿ ਢੰਢੋਲਿਆ ਕਿਉ ਪਾਈਐ ਅਕਥ ਕਹਾਣੀ ॥
ਸੰਤ ਜਨਾ ਮਿਲਿ ਪਾਇਆ ਸੁਣ ਅਕਥ ਕਥਾ ਮਨਿ ਭਾਣੀ ॥
ਮੇਰੈ ਮਨਿ ਤਨਿ ਨਾਮੁ ਅਧਾਰੁ ਹਰਿ ਮੈ ਮੇਲੇ ਪੁਰਖੁ ਸੁਜਾਣੀ ॥ ੨ ॥
ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ ਮਿਲਿ ਸੁਰਤੀ ਸੁਰਤਿ ਸਮਾਣੀ ॥
ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ ॥
ਮਨਮੁਖ ਭਾਗ ਵਿਹੂਣਿਆ ਤਿਨ ਦੁਖੀ ਰੈਣਿ ਵਿਹਾਣੀ ॥ ੩ ॥
ਹਮ ਜਾਚਿਕ ਦੀਨ ਪ੍ਰਭ ਤੇਰਿਆ ਮੁਖਿ ਦੀਜੈ ਅੰਮ੍ਰਿਤ ਬਾਣੀ ॥
ਸਤਿਗੁਰੁ ਮੇਰਾ ਮਿਤ੍ਰੁ ਪ੍ਰਭ ਹਰਿ ਮੇਲਹੁ ਸੁਘੜ ਸੁਜਾਣੀ ॥
ਜਨ ਨਾਨਕ ਸਰਣਾਗਤੀ ਕਰਿ ਕਿਰਪਾ ਨਾਮਿ ਸਮਾਣੀ ॥ ੪ ॥ ੩ ॥ ੫ ॥

(ਗੁ. ਗ੍ਰੰ. ਪੰਨਾ ੬੯੬)

## ਰਾਗੁ ਮਾਰੂ (ਖਮਾਜ ਮੇਲ) — ਤਿੰਨ ਤਾਲ

| X | 2 | 0 | 3 |
| --- | --- | --- | --- |
| | | **ਸਥਾਈ :** | ਗ ਮ ਪਨੀ ਸਾਂਨੀ |
| | | | ਮ ਨ ਮੇਂs ss |
| ਸਾ — ਨ਼ੀ ਧ | ਪਪ ਧਧ ਮ ਪ | ਗ ਸਾ ਸਾਰੇ ਸਾ | ਪ਼ ਪ਼ ਨ਼ੀ ਨ਼ੀ |
| ਰੇ s ਮੈ s | ਹਰਿ ਹਰਿ ਕ ਥਾ | ਮ ਨਿ ਭਾs ਣੀ | ਹ ਰਿ ਹ ਰਿ |
| ਸਾ ਸਾ — — | ਸਾਗ ਮਪ ਗ ਮ | ਗ ਸਾ ਰੇ ਸਾ | ਗ ਮ ਪ ਨੀ |
| ਕ ਥਾ s s | ਨਿs ss ਤ ਸ | ਦਾ s ਕ ਰਿ | ਗੁ ਰ ਮੁ ਖਿ |
| ਸਾਂ ਨੀ ਸਾ ਸਾਂ | ਨ਼ੀਧ ਪਧ ਮਪ ਗਮ | ਪਪ ਮਗ ਸਾਰੇ ਸਾ | |
| ਅਕ s ਥ ਕ | ਹਾs ss ss ss | ss ss ਣੀs s | |
| | | **ਅੰਤਰਾ :** | ਪ ਪ ਗ ਮ<br>ਹ ਰਿ ਹ ਰਿ |
| ਪ ਪ ਨੀ ਨੀ | ਸਾਂ ਸਾਂ ਸਾਂ ਸਾਂ | ਸਾਂਰੇਂ ਨੀ ਸਾਂ ਸਾਂ | ਨੀ s s ਨੀ |
| ਕ ਥਾ s ਸ | ਣਾ ਇ ਪ਼ੂ ਭ | ਗੁs ਰ ਮ ਤਿ | ਹ s s ਰਿ |
| ਸਾਂ ਨੀ ਸਾਂ ਸਾਂ | ਪਨੀ ਸਾਂਰੇਂ ਸਾਂ ਰੇਂ | ਨ਼ੀ — ਧ ਪ | ਗ ਮ ਧ ਧ |
| ਰਿ s s ਦੇ | ਸਮਾ ss ss ss | ਣੀ s s s | ਜ ਪ ਹ ਰਿ |
| ਨ਼ੀ ਧ ਨ਼ੀ ਪ<br>ਹ ਰਿ ਕ ਥਾ | ਪ ਧ ਮ ਪ<br>ਵ ਡ ਭਾ ਗੀ | ਗ ਮ ਗ ਗ<br>ਆ s ਹ ਰਿ | ਗ ਮ ਪ ਪ<br>ਉ s ਤ ਮ |
| ਗ ਮ ਗ ਸਾ<br>ਪ ਦੁ ਨਿ ਰ | ਰੇ — ਸਾ —<br>ਬਾ s s s | ਸਾ — — —<br>ਣੀ s s s | ਗ ਮ ਪ ਨੀ<br>ਗੁ ਰ ਮੁ ਖਾ |
| ਸਾਂ ਨੀ ਸਾਂ ਸਾਂ | ਨੀਸਾਂ ਗਂਮਂ ਗਂ ਸਾਂ | ਸਾਂਰੇਂ — ਸਾਂ ਸਾਂ ਸਾਂ | — ਨੀ — ਨੀ |
| ਮ ਨਿ ਪ ਰ | ਤੀs ss s ਤਿ | ਹੈs s s ਗੁਰਿ | s ਪੂ s ਰੈ |
| ਸਾਂ ਨੀ ਸਾਂ ਸਾਂ | ਪਧ ਪਸਾਂ ਨ਼ੀਧ ਮਪ | ਗਮ ਗਸਾ ਰੇ ਸਾ | |
| ਨਾ s ਮਿ ਸ | ਮਾs ss ss ss | ਣੀs ss s s | |

• • •

## ਮਾਰੂ ਮਹਲਾ ੪

ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ ॥
ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ ॥
ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ ॥੧॥
ਮਨ ਪਿਆਰਿਆ ਮਿਤ੍ਰਾ ਹਰਿ ਹਰਿ ਨਾਮ ਰਸੁ ਚਾਖੁ ॥
ਗੁਰਿ ਪੂਰੈ ਹਰਿ ਪਾਇਆ ਹਲਤਿ ਪਲਤਿ ਪਤਿ ਰਾਖੁ ॥੧॥ ਰਹਾਉ ॥
ਹਰਿ ਹਰਿ ਨਾਮੁ ਧਿਆਈਐ ਹਰਿ ਕੀਰਤਿ ਗੁਰਮੁਖਿ ਚਾਖੁ ॥
ਤਨੁ ਧਰਤੀ ਹਰਿ ਬੀਜੀਐ ਵਿਚਿ ਸੰਗਤਿ ਹਰਿ ਪ੍ਰਭ ਰਾਖੁ ॥
ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰੈ ਹਰਿ ਰਸੁ ਚਾਖੁ ॥੨॥
ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹਦਿਸ ਬਹੁ ਲਾਖੁ ॥
ਬਿਨੁ ਨਾਵੈ ਧ੍ਰਿਗੁ ਜੀਵਦੇ ਵਿਚਿ ਬਿਸਟਾ ਮਨਮੁਖ ਰਾਖੁ ॥
ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ ਦੁਰਗੰਧ ਭਾਖੁ ॥੩॥
ਤ੍ਰਾਹਿ ਤ੍ਰਾਹਿ ਸਰਣਾਗਤੀ ਹਰਿ ਦਇਆ ਧਾਰਿ ਪ੍ਰਭ ਰਾਖੁ ॥
ਸੰਤਸੰਗਤਿ ਮੇਲਾਪੁ ਕਰਿ ਹਰਿ ਨਾਮੁ ਮਿਲੈ ਪਤਿ ਸਾਖੁ ॥
ਹਰਿ ਹਰਿ ਨਾਮੁ ਧਨੁ ਪਾਇਆ ਜਨ ਨਾਨਕ ਗੁਰਮਤਿ ਭਾਖੁ ॥੪॥੪॥੬॥

(ਗੁ. ਗ੍ਰੰ. ਪੰਨਾ ੯੯੭)

**ਰਾਗੁ ਮਾਰੂ (ਖਮਾਜ ਮੇਲ)** — **ਤਿੰਨ ਤਾਲ**

| X | 2 | 0 | 3 |
|---|---|---|---|
| | **ਸਥਾਈ :** | ਗ ਮ — ਪ | ਪ ਨੀ — ਨੀ |
| | | ਮ ਨ S ਪਿਆ | ਰਿਆ ਮਿ S ਤ੍ਰਾ |
| ਸਂ — — — | — — — — | ਪਧ ਪਸਂ ਨ਼ੀ ਧ | ਮ ਪ ਗ ਮ |
| S S S S | S S S S | ਹS ਰਿS ਹਰਿ | ਨਾ ਮ ਰ ਸੁ |
| ਗ — ਸਾਰੇ — | ਸਾ — — ਸਾ | ਪ਼ ਪ਼ ਨ਼ੀ — | ਸਾ — ਸਾ ਸਾ |
| ਚਾ S SS S | S S S ਖੁ | ਗੁ ਰਿ ਪੂ S | ਰੈ S ਹਰਿ |
| ਸਾਗ ਮਪ ਗ ਮ | ਗ ਸਾ ਰੇ ਸਾ | ਨ਼ੀ ਸਾ ਗ ਮ | ਪ ਨੀ ਧ ਧ |
| ਪਾS SS S S | ਦਿਆ S S S | ਹ ਲ ਤਿ ਪ | ਲ ਤਿ ਪ ਤਿ |
| ਪਧ ਪਧ ਮਪ ਗਮ | ਗ ਸਾ ਰੇ ਸਾ | | |
| ਰਾS SS SS SS | S S S ਖੁ | | |

| | | | |
|---|---|---|---|
| | ਅੰਤਰਾ : ਪ ਪ<br>ਹ ਰਿ | — ਪ ਗ ਮ<br>s ਭਾ ਉ ਲ | ਪ — ਨੀ —<br>ਗਾ s ਬੈ s |
| ਸਾਂ — — ਨੀ | ਸਾ — ਸਾਂ ਸਾਂ | ਸਾਂਗਾਂ ਮੰਪਂ ਗਂ ਮਂ | ਗਂ ਸਾਂ ਰੇਂ ਸਾਂ |
| ਰਾ s s ਗੀ | ਆ s ਵ ਡ | ਭ's ss ਗੀ s | ਹ ਰਿ ਮ ਨਿ |
| ਸਾਂਰੇ ਨੀਸਾਂ — — | ਨੀ ਨੀ ਧ ਪਪ | ਗ ਮ ਪ ਨੀ | ਧ ਮ ਪ ਗ |
| ਰਾ's ss ss | s s ਖੁ ਮਿਲਿ | ਸੰ s ਗ ਤਿ | ਸ ਰ ਧਾ s |
| ਮ ਪ ਗ ਮ | ਗ — — ਗਮ | ਪ ਪ ਗ ਮ | ਗ ਗ ਸਾ ਰੇ |
| ਉ s s ਪ | ਜੈ ss ਗੁਰ | ਸ ਬ ਦੀ s | ਹ ਰਿ ਰ ਸ |
| ਰੇ ਸਾ — —<br>ਚਾ s s s | — ਸਾ ਸਾ ਸਾ<br>s ਖੁ ਸ ਭੁ | ਗ ਮ ਗ ਮ<br>ਮ ਨੁ ਤ ਨੁ | ਪ ਪ ਨੀ ਨੀ<br>ਹ ਰਿ ਆ s |
| ਪਨੀ ਸਾਂਰੇਂ ਸਾਂ ਰੇਂ | ਸਾਂ — — ਸਾਂਸਾਂ | ਨੀ — ਨੀ — | ਸਾਂ ਨੀ ਸਾਂ ਸਾ |
| ਹੋs ss ss | ਇਆ ss ਗਰ | ਬਾ s ਣੀ s | ਹ ਰਿ ਗੁ ਣ |
| ਪਧ ਪਸਾਂ ਧਾਸਾਂ ਨੀਧ | ਪਧ ਮਪ ਗਸਾ ਰੇਸਾ | | |
| ਭਾ's ss ss ss | ss ss ss ਖੁs | | |

• • •

ੴ ਸਤਿਗੁਰ ਪ੍ਰਸਾਦਿ

**ਮਾਰੂ ਮਹਲਾ** ੪ **ਘਰੁ** ੫

ਹਰਿ ਹਰਿ ਭਗਤਿ ਭਰੇ ਭੰਡਾਰਾ ॥ ਗੁਰਮੁਖਿ ਰਾਮੁ ਕਰੇ ਨਿਸਤਾਰਾ ॥
ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਸੋ ਹਰਿ ਕੇ ਗੁਣ ਗਾਵੈ ਜੀਉ ॥੧॥
ਹਰਿ ਹਰਿ ਕ੍ਰਿਪਾ ਕਰੇ ਬਨਵਾਲੀ ॥ ਹਰਿ ਹਿਰਦੈ ਸਦਾ ਸਦਾ ਸਮਾਲੀ ॥
ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ ਜਪਿ ਹਰਿ ਹਰਿ ਨਾਮੁ ਛਡਾਵੈ ਜੀਉ ॥ ੧॥ ਰਹਾਉ ॥
ਸੁਖ ਸਾਗਰੁ ਅੰਮ੍ਰਿਤੁ ਹਰਿ ਨਾਉ ॥ ਮੰਗਤ ਜਨੁ ਜਾਚੈ ਹਰਿ ਦੇਹੁ ਪਸਾਉ ॥
ਹਰਿ ਸਤਿ ਸਤਿ ਸਦਾ ਹਰਿ ਸਤਿ ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥ ੨ ॥
ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥ ਬੋਲਿ ਹਰਿ ਨਾਮ ਪਵਿਤ੍ਰ ਸਭਿ ਕਿਤਾ ॥
ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ ਹਰਿ ਸਿਮਰਤ ਮਲੁ ਲਹਿ ਜਾਵੈ ਜੀਉ ॥੩॥
ਮਾਇਆ ਮੋਹੁ ਬਿਖਮੁ ਹੈ ਭਾਰੀ ॥ ਕਿਉ ਤਰੀਐ ਦੁਤਰੁ ਸੰਸਾਰੀ ॥
ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ ॥੪॥
ਤੂ ਸਰਬਤ੍ਰ ਤੇਰਾ ਸਭੁ ਕੋਈ ॥ ਜੋ ਤੂ ਕਰਹਿ ਸੋਈ ਪ੍ਰਭ ਹੋਈ ॥
ਜਨੁ ਨਾਨਕੁ ਗੁਣ ਗਾਵੈ ਬੇਚਾਰਾ ਹਰਿ ਭਾਵੈ ਹਰਿ ਥਾਇ ਪਾਵੈ ਜੀਉ ॥ ੫॥੧॥੭॥

(ਗੁ. ਗ੍ਰੰ. ਪੰਨਾ ੯੯੭)

## ਰਾਗੁ ਮਾਰੂ (ਖਮਾਜ ਮੇਲ)

ਤਿੰਨ ਤਾਲ

| X | 2 | 0 | 3 |
|---|---|---|---|
| | **ਸਥਾਈ :** | ਗ ਸਾ ਗ ਮ | ਪ ਪਨੀ ਸਾਂ ਨੀ |
| | | ਹ ਰਿ ਹ ਰਿ | ਕ੍ਰਿ ਪਾs s ਕ |
| ਸਾਂਰੇਂ ਨੀਸਾਂ ਨ੍ਹੀ ਧ | ਪਧ ਮਪ ਗਮ ਗਗ | ਗ ਮ ਪ ਪ | ਗਮ ਪਸਾਂ ਨ੍ਹੀ ਧ |
| ਰੇs ss ਬ ਨ | ਵਾs ss ਲੀs ਹਰਿ | ਹਿ ਰ ਦੈ ਸ | ਦਾs ss s ਸ |
| ਪਧ ਮਪ ਗ ਮ | ਗ ਸਾ ਰੇ ਸਾ | ਪ਼ ਪ਼ ਨ਼ੀ ਨ਼ੀ | ਸਾ — ਸਾ ਸਾ |
| ਦਾs ss s ਸ | ਮਾ s ਲੀ s | ਹ ਰਿ ਹ ਰਿ | ਨਾ s ਮੁ ਜ |
| ਸਾਗ ਮਪ ਗ ਮ | ਗ ਗ ਸਾਰੇ ਸਾਸਾ | ਗ ਮ ਪ ਨੀ | ਸਾਂ ਰਾਂ ਸਾਂਰੇਂ ਸਾਂ |
| ਪਹੁ ss ਮੇ ਰੇ | ਜੀ ਅ ੜੇs ਜਪਿ | ਹ ਰਿ ਹ ਰਿ | ਨਾ s ਮੁs ਛ |
| ਨੀਸਾਂ ਰੇਂਸਾਂ ਨ੍ਹੀਧ ਪਧ | ਮਪ ਗਮ ਗਸਾ ਰੇਸਾ | | |
| ਡਾs ss ਵੈs ss | ਜੀs ss ਉs ss | | |
| | **ਅੰਤਰਾ :** | ਗ ਮ ਗ ਮ<br>ਹ ਰਿ ਹ ਰਿ | ਪ ਪ ਨੀ —<br>ਭ ਗ ਤਿ s |
| ਸਾਂ ਸਾਂ -- ਸਾਂ | ਸਾਂਰੇਂ ਨੀਸਾਂ ਸਾਂ — | ਨੀ ਸਾਂ ਗਾਂ ਮਾਂ | ਗਾਂ — ਸਾਂ ਰੇਂ |
| ਭ ਰੇ s ਭੇਂ | ਡਾs ss ਰਾ s | ਗੁ ਰ ਮੁ ਖਿ | ਰਾ s ਮੁ ਕ |
| ਸਾਂਰੇਂ ਨੀਸਾਂ ਨ੍ਹੀ ਧ | ਪਧ ਮਪ ਗਮ ਗ | ਗ ਮ ਪ — | ਗਮ ਪਸਾਂ ਨ੍ਹੀ ਧ |
| ਰੇs ss ਨਿ ਸ | ਤਾs ss ਰਾs s | ਜਿ ਸ ਨੋ s | ਕ੍ਰਿs ਪਾs s ਕ |
| ਪਧ ਮਪ ਗ ਮ | ਗ — ਸਾਰੇ ਸਾ | ਗ ਮ ਪ ਨੀ | ਸਾਂ ਗ ਸਾਂਰੇਂ ਸਾਂ |
| ਰੇs ss ਮੇ ਰਾ | ਸੁਆ s ਮੀs s | ਸੋ s ਹ ਰਿ | ਕੇ s ਗੁs ਣ |
| ਨ੍ਹੀਧ ਪਧ ਮਪ ਸਾਂਸਾਂ | ਨ੍ਹੀਧ ਪਮ ਗਸਾ ਰੇਸਾ | | |
| ਗਾs ss ਵੈs ss | ਜੀs ss ਉs ss | | |

●●●

## ਮਾਰੂ ਮਹਲਾ ੪

ਹਰਿ ਹਰਿ ਨਾਮੁ ਜਪਹੁ ਮਨ ਮੇਰੇ ॥ ਸਭਿ ਕਿਲਵਿਖ ਕਾਟੈ ਹਰਿ ਤੇਰੇ ॥
ਹਰਿ ਧਨੁ ਰਾਖਹੁ ਹਰਿ ਧਨੁ ਸੰਚਹੁ ਹਰਿ ਚਲਦਿਆ ਨਾਲਿ ਸਖਾਈ ਜੀਉ ॥ ੧ ॥
ਜਿਸ ਨੋ ਕ੍ਰਿਪਾ ਕਰੇ ਸੋ ਧਿਆਵੈ ॥ ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥
ਗੁਰ ਪਰਸਾਦੀ ਹਰਿ ਰਸੁ ਆਵੈ ਜਪਿ ਹਰਿ ਹਰਿ ਪਾਰਿ ਲੰਘਾਈ ਜੀਉ ॥ ੧ ॥ ਰਹਾਉ ॥
ਨਿਰਭਉ ਨਿਰੰਕਾਰੁ ਸਤਿ ਨਾਮੁ ॥ ਜਗ ਮਹਿ ਸ੍ਰੇਸਟੁ ਊਤਮ ਕਾਮੁ ॥
ਦੁਸਮਨ ਦੂਤ ਜਮਕਾਲੁ ਠੇਹ ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ ॥ ੨ ॥
ਜਿਸੁ ਉਪਰਿ ਹਰਿ ਕਾ ਮਨੁ ਮਾਨਿਆ ॥ ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ ॥
ਜੇ ਉਸ ਕਾ ਬੁਰਾ ਕਹੈ ਕੋਈ ਪਾਪੀ ਤਿਸੁ ਜਮ ਕੰਕਰੁ ਖਾਈ ਜੀਉ ॥ ੩ ॥
ਸਭ ਮਹਿ ਏਕੁ ਨਿਰੰਜਨ ਕਰਤਾ ॥ ਸਭਿ ਕਰਿ ਕਰਿ ਵੇਖੈ ਅਪਣੇ ਚਲਤਾ ॥
ਜਿਸੁ ਹਰਿ ਰਾਖੈ ਤਿਸੁ ਕਉਣੁ ਮਾਰੈ ਜਿਸੁ ਕਰਤਾ ਆਪਿ ਛਡਾਈ ਜੀਉ ॥ ੪ ॥
ਹਉ ਅਨਦਿਨੁ ਨਾਮੁ ਲਈ ਕਰਤਾਰੇ ॥ ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥
ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ ॥ ੫ ॥ ੨ ॥ ੮ ॥

(ਗੁ. ਗ੍ਰੰ. ਪੰਨਾ ੯੯੮)

ਰਾਗੁ ਮਾਰੂ (ਬਿਲਾਵਲ ਮੇਲ) ਤਿੰਨ ਤਾਲ

| X | 2 | 0 | 3 |
|---|---|---|---|
| | | **ਸਖਾਈ :** ਪਮ | ਗਮ ਗ — ਸਾ |
| | | ਜਿS | ਸS ਨੋ S ਕ੍ਰਿ |
| ਰੇ ਰੇ ਸਾ ਸਾ | ਪਨ਼ੀ ਸਾਰੇ ਨ਼ੀਸਾ ਗਮ | ਗ ਸਾਰੇ ਸਾ ਸਾਸਾ | ਨ਼ੀ ਸਾ ਰਾ ਮ |
| ਪਾ S ਕ ਰੇ | ਸੋS SS SS SS | ਧਿਆ SS ਵੈ ਨਿਤ | ਹ ਰਿ ਜ ਪੁ |
| ਪ ਪ ਪ ਪ | ਗਮ ਪਨੀ ਨੀ ਪ | ਧ ਮ ਪ ਗ | ਗ ਮ ਪ ਨੀ |
| ਜਾ ਪੈ ਜ ਪਿ | ਹS ਰਿS ਸੁ ਖੁ | ਪਾ S ਵੈ S | ਗੁ ਰ ਪ ਰ |
| ਸਾਂ ਨੀ ਸਾਂ — | ਪ ਨੀ ਸਾਂ ਗਂ | ਸਾਂਰੇਂ — ਸਾਂ ਸਾਂਸਾਂ | ਨੀ ਪ ਧ ਮ |
| ਸਾ S ਦੀ S | ਹ ਰਿ ਰ ਸੁ | ਆS S ਵੈ ਜਪਿ | ਹ ਰਿ ਹ ਰਿ |
| ਪ ਗ ਗ ਮ | ਗਮ ਪਨੀ ਸਾਂਰੇਂ ਸਾਂਨੀ | ਧਪ ਮਗ ਰੇਸਾ | |
| ਪਾ S ਰਿ ਲੰ | ਘਾS SS Sਈ SS | ਜੀS SS ਉS | |

| | | | |
|---|---|---|---|
| | | **ਅੰਤਰਾ :** | ਗ ਮ ਗ ਮ |
| | | | ਹ ਰਿ ਹ ਰਿ |
| ਪ — ਨੀ ਨੀ | ਸਾਂ — ਸਾ ਸਾਂ | ਨੀਸਾਂ ਰੇਂਰੇਂ ਸਾਂਰੇਂ ਨੀਸਾਂ | ਨੀ ਸਾ ਗਂ ਮਂ |
| ਨਾ s ਮੁ ਜ | ਪਹੁ s ਮ ਨ | ਮੇਂs ss ਰੇs ss | ਸ ਭਿ ਕਿ ਲ |
| ਗਂ ਗਂ ਸਾਂਰੇਂ ਸਾ | ਸਾਂਰੇਂ ਨੀਸਾਂ ਨੀ ਧ | ਪ ਸਾਂ ਨੀ — | ਨੀ ਨੀ ਪ ਧ |
| ਵਿ ਖ ਕਾs s | ਟੈs ss ਹ ਰਿ | ਤੇ s ਰੇ s | ਹ ਰਿ ਧ ਨੁ |
| ਮ ਪ ਗ — | ਗਮ ਪਧ ਗ ਮ | ਗ — ਸਾਰੇ ਸਾਸਾ | ਸਾ ਰੇ ਸਾ ਨ਼ੀ |
| ਰਾ s ਖਹੁ s | ਹs ਰਿs ਧ ਨੁ | ਸੰ s ਚਹੁ ਹਰਿ | ਚ ਲ ਦਿਆ s |
| ਸਾ ਮ ਮ ਪਗ | ਗਮ ਪਨੀ ਸਾਂਰੇਂ ਸਾਂਨੀ | ਧਪ ਮਗ ਸਾਰੇ ਸਾ | ਪਮ ਗਮ ਗ ਸਾ |
| ਨਾ s ਲਿ ਸs | ਖਾs ss ss ਈs | ਜੀs ss ਉੁs s | ਜਿs ਸs ਨੰ s |

• • •

ਮ ੪ (ਮਾਰੂ ਵਾਰ)

ਨਾਮ ਵਿਹੂਣੇ ਭਰਮਸਹਿ ਆਵਹਿ ਜਾਵਹਿ ਨੀਤ ॥
ਇਕਿ ਬਾਂਧੇ ਇਕਿ ਢੀਲਿਆ ਇਕਿ ਸੁਖੀਏ ਹਰਿ ਪ੍ਰੀਤਿ ॥
ਨਾਨਕ ਸਚਾ ਮੰਨਿ ਲੈ ਸਚੁ ਕਰਣੀ ਸਚੁ ਰੀਤਿ ॥

(ਗੁ. ਗ੍ਰੰ. ਪੰਨਾ ੧੦੮੭)

**ਰਾਗੁ ਮਾਰੂ (ਬਿਲਾਵਲ ਮੇਲ)** **ਤਿੰਨਤਾਲ**

| X | 2 | 0 | 3 |
|---|---|---|---|
| | | **ਸਥਾਈ :** | ਸਾਰੇ ਸਾਨ਼ੀ ਸਾ ਮ |
| | | | ਨਾs ss ਮ ਵਿ |
| ਗ — ਗ — | ਸਾਗ ਮਪ ਗ ਮ | ਗ ਸਾਰੇ ਸਾ — | ਸਾ ਨ਼ੀ ਪ਼ ਨ਼ੀ |
| ਹੂ s ਣੇ s | ਭs ਰs s ਮ | ਸ ਹਿs s s | ਆ s ਵਹਿ s |
| ਸਾ ਮ ਗ — | ਪਮ ਗਮ ਪਨੀ ਸਾਂਰੇਂ | ਸਾਂਨੀ ਧਪ ਗਮ ਗ | |
| ਜਾ s ਵਹਿ s | ਨੀs ss ss ss | ss ss ss ਤ | |

| | | | |
|---|---|---|---|
| | | **ਅੰਤਰਾ :** | ਪ਼ ਪ ਗ ਮ |
| | | | ਇ ਕਿ ਬਾਂ s |
| ਪ — ਨੀ ਨੀ | — ਸਾਂ — ਸਾਂ | ਸਾਂਰੇਂ ਨੀਸਾਂ — — | ਨੀ ਸਾਂ ਗ਼ ਮ਼ |
| ਧੇ s ਇ ਕਿ | s ਢੀ s ਲਿ | ਆs ss s s | ਇ ਕਿ ਸੁ ਖੀ |
| ਗਾਂ — ਸਾਂਰੇਂ ਸਾਂ | ਨੀਸਾਂ ਰੇਂਰੇਂ ਸਾਂਰੇਂ ਨੀਸਾਂ | ਨੀ ਪ ਧ ਪ | ਗ ਮ ਪ ਸਾਂ |
| ਏ s ਹੁs ਰਿ | ਪ੍ਰੀs ss ss ss | s s s ਤਿ | ਨਾ s ਨ ਕ |
| ਨੀ ਨੀ ਧ ਪ | ਪ ਧ ਮੁ ਪ | ਗ ਮ ਗ — | ਸਾ ਰੇ ਸਾ ਨ਼ੀ |
| ਸ ਚਾ s s | ਮ੍ਹ s s ਨਿ | ਲੈ s s s | ਸ ਚੁ ਕ ਰ |
| ਸਾ ਮ ਗ ਗ | ਪਮ ਗਮ ਪਨੀ ਸਾਂਰੇਂ | ਸਾਂਨੀ ਧਪ ਗਮ ਗ | |
| ਣੀ s ਸ ਚੁ | ਰੀs ss ss ss | ss ss ss ਤਿ | |



## ਮ: ੪ (ਮਾਰੂ ਵਾਰ)

ਸਾਗਰੁ ਦੇਖਉ ਡਰਿ ਮਰਉ ਭੈ ਤੇਰੇ ਡਰੁ ਨਾਹਿ ॥
ਗੁਰ ਕੈ ਸਬਦਿ ਸੰਤੋਖੀਆ ਨਾਨਕ ਬਿਗਸਾ ਨਾਇ ॥

(ਗੁ. ਗ੍ਰੰ. ਪੰਨਾ ੧੦੮੭)

**ਰਾਗ ਮਾਰੂ (ਬਿਲਾਵਲ ਮੇਲ)** **ਤਿੰਨਤਾਲ**

| X | 2 | O | 3 |
|---|---|---|---|
| | **ਸਥਾਈ :** | ਗਮ ਪਨੀ ਸਾਂਰੇਂ ਨੀਸਾਂ | ਨੀ ਪ ਧ ਮ |
| | | ਸਾs ss ਗs ਰੁs | ਦੇ s ਖਉ s |
| ਪ —ਗੁ — ਮ | ਗ ਸਾ ਰੇ ਸਾ | ਸਾਰੇ ਸਾਨ਼ੀ ਸ ਮ | ਮ ਮਪ ਗ ਗ |
| ਡ sਰਿ s ਮ | ਰਉ s s s | ਭੈs ss ਤੇ s | ਰੈ ss ਡ ਰੂ |
| ਗਮ ਪਨੀ ਸਾਂਰੇ ਸਾਂਨੀ | ਧਪ ਮਗ ਸਾਰੇ ਸਾ | | |
| ਨਾs ss ss ss | ss ss ਹਿs s | | |

| | | | |
|---|---|---|---|
| | ਅੰਤਰਾ : | ਗ ਮ ਗ ਮ | ਪ ਪ ਨੀ ਨੀ |
| | | ਗੁ ਰ ਬੇ ऽ | ਸ ਬ ਦਿ ਸੰ |
| ਸਾਂ — — ਸਾਂ | ਪਨੀ ਸਾਂਰੇਂ ਸਾਂਰੇਂ ਨੀਸਾਂ | ਨੀ ਸਾਂ ਗ ਰੇਂ | ਸਾਂ ਰੇਂ ਸਾਂ — |
| ਤੇ ऽ ऽ ਖੀ | ਆऽ ऽऽ ऽऽ ऽऽ | ਨਾ ऽ ਨ ਕ | ਬਿ ਗ ਸਾ ऽ |
| ਸਾਂਨੀ ਧਪ ਮਪ ਗਮ | ਪਪ ਮਗ ਸਾਰੇ ਸਾ | | |
| ਨਾऽ ऽऽ ऽऽ ऽऽ | ऽऽ ऽऽ ਇऽ ऽ | | |

●●●

### ਮ: ੪ (ਮਾਰੂ ਵਾਰ)

ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ ॥
ਠਾਕ ਨ ਸਚੈ ਬੋਹਿਥੈ ਜੇ ਗੁਰੁ ਧੀਰਕ ਦੇਇ ॥
ਤਿਤੁ ਦਰਿ ਜਾਇ ਉਤਾਰੀਆ ਗੁਰ ਦਿਸੈ ਸਾਵਧਾਨੁ ॥
ਨਾਨਕ ਨਦਰੀ ਪਾਈਐ ਦਰਗਹ ਚਲੈ ਮਾਨੁ ॥੩॥

(ਗੁ. ਗ੍ਰੰ. ਪੰਨਾ ੧੦੮੭)

**ਰਾਗ ਮਾਰੂ (ਬਿਲਾਵਲ ਮੇਲ)** — **ਇਕ ਤਾਲ**

| X | O | 2 | O | 3 | 4 |
|---|---|---|---|---|---|
| | ਸਥਾਈ : | ਗਮ ਪਨੀ | ਸਾਂਰੇਂ ਸਾਂਨੀ | ਧਪ ਮਪ | ਗ ਮ |
| | | ਚऽ ੜਿऽ | ਬੋऽ ਹਿऽ | ਥੈऽ ऽऽ | ਚਾ ਲ |
| ਗ — | ਸਾਰੇ ਸਾ | ਸਾਰੇ ਸਾਨ਼ੀ | ਸਾ ਮ | ਗਮ ਪਪ | ਗ ਮ |
| ਸਉ ऽ | ऽऽ ऽ | ਸਾऽ ऽऽ | ਗ ਰੁ | ਲऽ ਹਿऽ | ਰੀ ऽ |
| ਗ ਸਾ | ਰੇ ਸਾ | ਸਾਰੇ ਸਾਨ਼ੀ | ਪ਼ ਨ਼ੀ | ਸਾ ਮ | ਮਪ ਮਪ |
| ਦੇ ऽ | ਇ ऽ | ਠਾऽ ऽऽ | ਕ ਨ | ਸ ਚੈ | ਬੋऽ ਹਿऽ |

| | | | | | | | | | |
|---|---|---|---|---|---|---|---|---|---|
| ਗ | — | — | — | ਗ | ਮ | ਪ | ਨੀ | ਸਂ | ਗਂ | ਸਾਂਰੇਂ | ਸਾਂ |
| ਥੇ | s | s | s | ਜੇ | s | ਗੁ | ਰੁ | ਧੀ | s | ਰs | ਕ |
| ਸਾਂਰੇਂ | ਸਾਂਨੀ | ਧਪ | ਮਗ | | | | | | | | |
| ਦੇs | ss | ss | ਇs | | | | | | | | |
| | | **ਅੰਤਰਾ** | | ਗਮ | ਗ | ਮ | ਪ | ਨੀ | ਨੀ | ਸਾਂ | ਨੀ |
| | | | | ਤਿਤੁ | ਦ | ਰਿ | ਜਾ | ਇ | ਉ | ਤਾ | s |
| ਰੇਂ | ਸਾਂ | — | — | ਨੀ | ਸਾਂ | ਗਂ | ਮਂ | ਗਂ | ਸਾਂ | ਰੇਂ | ਸਾਂ |
| ਰੀ | ਆ | s | s | ਗੁ | ਰ | ਦਿ | ਸੈ | ਸਾ | s | s | ਵ |
| ਸਾਂਰੇਂ | ਨੀਸਾਂ | ਨੀ | ਨੀ | ਨੀ | ਪ | ਧ | ਮ | ਪ | ਗ | ਗਮ | ਪਸਾਂ |
| ਧਾs | ss | s | ਨੁ | ਨਾ | ਨ | ਕ | ਨ | ਦ | ਰੀ | ਪਾs | ss |
| ਨੀ | ਸਾਂ | — | — | ਸਾਂਰੇਂ | ਸਾਂਸਾਂ | ਨੀ | ਨੀ | ਪ | ਸਾਂ | ਨੀ | — |
| ਈਐ | s | s | s | ਦs | ਰs | ਗ | ਹ | ਚ | ਲੈ | s | s |
| ਧਪ | ਮਗ | ਸਾਰੇ | ਸਾ | | | | | | | | |
| ਮਾs | ss | ss | ਨੁ | | | | | | | | |

• • •

## ਰਾਗ ਤੁਖਾਰੀ

ਤੁਖਾਰੀ, ਇੱਕ ਅਲਪ ਪ੍ਰਸਿੱਧ ਰਾਗਾਂ ਦੇ ਵਰਗ ਦਾ ਰਾਗ ਹੈ। ਭਾਰਤੀ ਸੰਗੀਤ ਦੇ ਪੁਰਾਤਨ, ਮੱਧ ਕਾਲੀ ਜਾਂ ਆਧੁਨਿਕ ਕਿਸੇ ਗ੍ਰੰਥ ਵਿਚ ਇਸ ਰਾਗ ਦਾ ਉਲਖ ਨਹੀਂ ਮਿਲਦਾ ਅਤੇ ਨਾ ਹੀ ਕਿਸੇ ਘਰਾਣੇਦਾਰ ਗਾਇਕ-ਵਾਦਕ ਕੋਲੋਂ ਇਸ ਰਾਗ ਦੀਆਂ ਨਾਦ ਲਹਿਰਾਂ ਕਦੇ ਕੰਨ ਗੋਚਰ ਹੋਈਆਂ ਹਨ। ਵਿਦਵਾਨਾਂ ਦਾ ਵਿਚਾਰ ਹੈ ਕਿ ਇਸ ਰਾਗ ਦੀ ਰਚਨਾ ਗੁਰੂ ਨਾਨਕ ਸਾਹਿਬ ਨੇ ਕੀਤੀ। ਮੱਧਕਾਲੀ ਧਾਰਮਿਕ ਗ੍ਰੰਥਾਂ ਵਿਚੋਂ ਕੇਵਲ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਵਿਚ ਗੁਰੂ ਨਾਨਕ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਰਚਿਤ ਬਾਣੀ ਉਪਲੱਬਧ ਹੁੰਦੀ ਹੈ। ਗੁਰੂ ਸਾਹਿਬਾਨ ਦੀ ਭਾਰਤੀ ਸੰਗੀਤ ਪੱਧਤੀ ਨੂੰ ਇਹ ਰਾਗ ਇਕ ਅਨੂਪਮ ਦੇਣ ਹੈ।

ਸਾਡੇ ਅਧਿਐਨ ਅਨੁਸਾਰ ਤੁਖਾਰੀ ਦੇ ਤਿੰਨ ਸਰੂਪ ਹਨ (ੳ) ਟੋਡੀ ਜਾਂ ਖਮਾਜ ਥਾਟ ਦਾ, (ਅ) 10 ਥਾਟਾਂ ਵਿਚੋਂ ਕਿਸੇ ਥਾਟ ਵਿਚ ਨਹੀਂ ਸਮਾਉਂਦਾ ਅਤੇ ਇਹ ਪੂਰਵੀ ਥਾਟ ਦਾ। ਕਿਉਂ ਜੋ ਇਹ ਰਾਗ ਨਿਰੋਲ ਗੁਰਮਤਿ ਸੰਗੀਤ ਪੱਧਤੀ ਦੀ ਉਪਜ ਹੈ ਇਸ ਲਈ ਇਸ ਦੇ ਸਰੂਪ ਬਾਰੇ ਵਿਸਤ੍ਰਿਤ ਚਰਚਾ ਕਰਨੀ ਅਤਿ ਲੋੜੀਂਦੀ ਹੈ।

### ਤੁਖਾਰੀ (ੳ) ਪ੍ਰਕਾਰ

ਆਧੁਨਿਕ ਵਿਦਵਾਨਾਂ ਨੇ ਤੁਖਾਰੀ ਰਾਗ ਦੇ ਇਸ ਪ੍ਰਕਾਰ ਦੀ ਰਚਨਾ ਟੋਡੀ ਜਾਂ ਖਮਾਜ ਥਾਟ ਤੋਂ ਮੰਨੀ ਹੈ। ਇਸ ਦੇ ਪ੍ਰਚਲਿਤ ਸਰੂਪ ਤੇ ਸਾਧਾਰਣ ਦ੍ਰਿਸ਼ਟੀਪਾਤ ਕੀਤਿਆਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਤੁਖਾਰੀ ਵਿਚ ਨਾ ਹੀ ਟੋਡੀ ਦੇ ਸੁਰ ਹਨ ਅਤੇ ਨਾ ਹੀ ਖਮਾਜ ਦੇ। ਸਚਾਈ ਤਾਂ ਇਹ ਹੈ ਕਿ ਪੰਡਿਤ ਵੀ. ਐਨ. ਭਾਤਖੰਡੇ ਦੁਆਰਾ ਹਿੰਦੁਸਤਾਨੀ ਪੱਧਤੀ ਲਈ ਥਾਪੇ 10 ਥਾਟਾਂ ਵਿਚੋਂ ਇਹ ਕਿਸੇ ਵੀ ਥਾਟ ਵਿਚ ਨਹੀਂ ਸਮਾਉਂਦਾ। ਦੱਖਣੀ ਪੱਧਤੀ ਦੇ ਥਾਟ-ਨਿਰਮਾਤਾ ਪੰਡਿਤ ਵਿਅੰਕਟ ਮੁਖੀ ਦੇ 72 ਥਾਟਾਂ ਵਿਚੋਂ "ਧਰਮਵਤੀ ਥਾਟ" ਨਾਲ ਕੁਝ ਨ ਕੁਝ ਨੇੜਤਾ ਰਖਦਾ ਹੈ। ਰਾਗਾਂਗ-ਪੱਧਤੀ ਅਨੁਸਾਰ ਅਸੀਂ ਇਸਨੂੰ ਮੁਲਤਾਨੀ ਅੰਗ ਦਾ ਰਾਗ ਮੰਨ ਸਕਦੇ ਹਾਂ।

ਇਸ ਰਾਗ ਦੇ ਪ੍ਰਚਲਿਤ ਸਰੂਪ ਵਿਚ ਦੋ ਮੱਧਿਅਮ, ਦੋ ਨਿਸ਼ਾਦ, ਗੰਧਾਰ ਕੋਮਲ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ। ਇਸ ਦਾ ਵਾਦੀ ਸੁਰ ਪੰਚਮ ਅਤੇ ਸ਼ੜਜ ਸੰਵਾਦੀ ਹੈ। ਇਸ ਰਾਗ ਦੇ ਗਾਉਣ ਦਾ ਸਮਾਂ ਦਿਨ ਦਾ ਚੋਥਾ ਪਹਿਰ ਹੈ। ਇਸ ਰਾਗ ਦੇ ਆਰੋਹ ਵਿਚ ਰਿਸ਼ਭ ਸੁਰ ਵਰਜਿਤ ਕੀਤਾ ਜਾਂਦਾ ਹੈ ਅਤੇ ਪੰਚਮ ਤੋਂ ਅਗੇ "ਪਧਨੀ ਧਪ"।

### ਰਾਗ ਤੁਖਾਰੀ (ਇਕ ਅਪ੍ਰਸਿੱਧ ਪ੍ਰਕਾਰ)

ਤੁਖਾਰੀ ਦਾ ਇਹ ਦੂਜਾ ਪ੍ਰਕਾਰ ਅਤਿ ਅਲਪ ਪ੍ਰਸਿੱਧ ਰਾਗਾਂ ਦੇ ਵਰਗ ਵਿਚ ਆਉਂਦਾ ਹੈ। ਹੋ ਸਕਦਾ ਹੈ ਕਿ ਇਹ ਪ੍ਰਕਾਰ ਸਿਖ ਕੀਰਤਨ ਕਾਰਾਂ ਵਿਚ ਕਿਸੇ ਸਮੇਂ ਕਾਫੀ ਪ੍ਰਚਲਿਤ ਰਿਹਾ ਹੋਵੇ ਪਰ ਵਰਤਮਾਨ ਵਿਚ ਇਹ ਰੂਪ ਕਿਸੇ ਰਬਾਬੀ ਜਾਂ ਰਾਗੀ ਕੋਲੋਂ ਕਦੇ ਸੁਣਨ ਨੂੰ ਨਹੀਂ ਮਿਲਿਆ।

ਭਾਈ ਕਾਨ੍ਹ ਸਿੰਘ ਜੀ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਦੇ ਪੰਨਾ 446 ਤੇ ਇਸ ਰਾਗ ਦਾ ਇਸ ਤਰ੍ਹਾਂ ਉਲੇਖ ਕਰਦੇ ਹਨ :

"ਸੰਪੂਰਣ ਜਾਤੀ ਦੀ ਇਕ ਰਾਗਿਣੀ ਜਿਸਦਾ ਗ੍ਰਹਿ ਸੁਰ ਸ਼ੜਜ, ਵਾਦੀ ਰਿਸ਼ਭ, ਪੰਚਮ ਸੰਵਾਦੀ

ਅਤੇ ਮੱਧਮ ਅਨੁਵਾਦੀ ਹੈ। ਇਸ ਵਿਚ ਦੋਵੇਂ ਗੰਧਾਰ ਅਤੇ ਦੋਵੇਂ ਮੱਧਮ ਲਗਦੇ ਹਨ। ਗਾਉਣ
|
ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਹੈ। ਸਾਰੇ ਗ਼ ਗ ਮ ਮ ਪ ਧ ਨੀ। ਕਈਆਂ ਨੇ ਪੰਚਮ ਵਰਜਿਤ ਮੰਨ ਕੇ ਤਖਾਰੀ ਸ਼ਾਡਵ ਲਿਖੀ ਹੈ। ਸ਼ੜਜ, ਗੰਧਾਰ ਨਿਸ਼ਾਦ ਸ਼ੁਧ, ਰਿਸ਼ਭ ਧੈਵਤ ਕੋਮਲ ਅਤੇ ਮੱਧਮ ਤੀਵ੍ਰ ਹੈ। ਇਸ ਹਾਲ ਵਿਚ ਮੱਧਮ ਵਾਦੀ ਸ਼ੜਜ ਸੰਵਾਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੁਖਾਰੀ ਦਾ ਨੰਬਰ ਬਾਈਵਾਂ ਹੈ।"

ਭਾਈ ਸਾਹਿਬ ਨੇ ਉਸ ਸਮੇਂ ਦੇ ਪ੍ਰਸਿੱਧ ਰਾਗੀ-ਰਬਾਬੀਆਂ ਤੋਂ ਪਰਾਪਤ ਜਾਣਕਾਰੀ ਦੇ ਆਧਾਰ 'ਤੇ ਇਸ ਰਾਗ ਦਾ ਸਰੂਪ ਸਥਾਪਿਤ ਕਰਨ ਦਾ ਯਤਨ ਕੀਤਾ ਹੈ। ਉਪਰੋਕਤ ਹਵਾਲੇ ਅਨੁਸਾਰ ਤੁਖਾਰੀ ਦੇ ਦੋ ਸਰੂਪ ਸਾਡੇ ਸਨਮੁਖ ਆਉਂਦੇ ਹਨ। ਅਸੀਂ ਇਥੇ ਇਸ ਦੇ ਪਹਿਲੇ ਸਰੂਪ ਤੇ ਵਿਚਾਰ ਕਰ ਰਹੇ ਹਾਂ।

ਆਧੁਨਿਕ ਨਾਦ-ਸ਼ਾਸਤਰ ਵਿਗਿਆਨੀਆਂ ਅਨੁਸਾਰ ਤੁਖਾਰੀ ਦਾ ਇਕ ਪ੍ਰਕਾਰ ਕਿਸੇ ਵੀ ਥਾਟ ਦੇ ਅੰਤਰਗਤ ਨਹੀਂ ਆਉਂਦਾ। ਇਸ ਪ੍ਰਕਾਰ ਦੇ ਨਾਦਾਤਮਕ ਸਰੂਪ ਵਿਚ ਦੋਵੇਂ ਗੰਧਾਰ, ਦੋਵੇਂ ਮੱਧਿਅਮ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ। ਇਸ ਦੇ ਆਰੋਹ ਵਿਚ ਸ਼ੁਧ ਗੰਧਾਰ ਅਤੇ ਅਵਰੋਹ ਵਿਚ ਕੋਮਲ ਗੰਧਾਰ ਪ੍ਰਯੋਗ ਹੁੰਦਾ ਹੈ। ਮੱਧਿਅਮ ਸ਼ੁਧ ਸੁਤੰਤਰ ਚਲਨ ਵਿਚ ਅਤੇ ਤੀਬਰ ਮੱਧਿਅਮ ਪੰਚਮ ਦੇ ਸੰਜੋਗ ਨਾਲ ਵਰਤਿਆ ਜਾਂਦਾ ਹੈ। ਇਸ ਰਾਗ ਦੀ ਜਾਤੀ ਵਕਰ-ਸੰਪੂਰਣ ਹੈ। ਇਸ ਦਾ ਵਾਦੀ ਸੁਰ (ਭਾਈ ਸਾਹਿਬ ਅਨੁਸਾਰ) ਰਿਸ਼ਭ ਅਤੇ ਸੰਵਾਦੀ ਪੰਚਮ ਹੈ। ਇਸ ਮੱਤ ਅਨੁਸਾਰ ਇਹ ਰਾਗ ਪੂਰਵਾਂਗ ਵਾਦੀ ਰਾਗਾਂ ਦੇ ਵਰਗ ਵਿਚ ਆਉਂਦਾ ਹੈ। ਪੂਰਵਾਂਗ ਵਾਦੀ ਰਾਗਾਂ ਦੇ ਗਾਉਣ ਦਾ ਸਮਾਂ ਬਾਅਦ ਦੁਪਹਿਰ ਹੁੰਦਾ ਹੈ ਪਰੰਤੂ ਭਾਈ ਸਾਹਿਬ ਇਸ ਦੇ ਗਾਉਣ ਦਾ ਵੇਲਾ ਚਾਰ ਘੜੀ ਦਿਨ ਚੜ੍ਹੇ ਮੰਨਦੇ ਹਨ। ਤੁਖਾਰੀ ਦੇ ਇਸ ਪ੍ਰਕਾਰ ਦੇ ਰੂਪ ਵਿਚ ਧੈਵਤ ਦਾ ਪ੍ਰਯੋਗ ਹੁੰਦਾ ਹੈ। ਪਰ ਸ਼ੜਜ ਵਿਚ ਪ੍ਰਵੇਸ਼ ਕਰਨ ਵੇਲੇ ਧੈਵਤ ਵਰਜਿਤ ਕਰਨ ਦੀ ਪ੍ਰਥਾ ਹੈ। ਇਸ ਕਾਰਣ ਉਸ ਦੀ ਜਾਤੀ ਔਡਵ-ਸੰਪੂਰਣ ਮੰਨੀ ਜਾਂਦੀ ਹੈ। ਇਹ ਪੂਰਵਾਂਗ ਪ੍ਰਧਾਨ ਰਾਗ ਹੈ। ਇਸ ਦੇ ਵਿਸਤਾਰ ਦਾ ਘੇਰਾ ਬੜਾ ਵਿਸ਼ਾਲ ਹੈ। ਅਰਥਾਤ-ਤਿੰਨਾਂ ਸਪਤਕਾਂ ਵਿਚ ਇਸ ਦਾ ਵਿਸਤਾਰ ਸਮਾਨ ਰੂਪ ਤੋਂ ਕੀਤਾ ਜਾਂਦਾ ਹੈ। ਤੁਖਾਰੀ ਦਾ ਨਿਕਟ ਵਰਤੀ ਜਾਂ ਸਮਪ੍ਰਕਿਤਕ ਰਾਗ ਮਧੁਵੰਤੀ ਹੈ। ਮਧੂਵੰਤੀ ਵਿਚ ਮੱਧਿਅਮ ਤੀਬਰ ਅਤੇ ਸ਼ੁੱਧ ਨਿਸ਼ਾਦ ਦਾ ਪ੍ਰਯੋਗ ਹੁੰਦਾ ਹੈ ਪਰੰਤੂ ਤੁਖਾਰੀ ਵਿਚ ਦੋ ਮੱਧਿਅਮ ਅਤੇ ਦੋ ਨਿਸ਼ਾਦ ਵਰਤੇ ਜਾਂਦੇ ਹਨ। ਸੁਰਾਂ ਦੀ ਦ੍ਰਿਸ਼ਟੀ ਤੋਂ ਹੀ ਇਨ੍ਹਾਂ ਦੋਹਾਂ ਰਾਗਾਂ ਵਿਚ ਭਿੰਨਤਾ ਸਪਸ਼ਟ ਹੋ ਜਾਂਦੀ ਹੈ।

|
ਆਰੋਹ :—ਸਾ, ਨ਼ੀ ਸਾ ਗੁ ਮ ਪ, ਧ ਨ਼ੀ ਧਪ, ਮ ਧ ਮ, ਪ ਨੀਸਾਂ

|
ਅਵਰੋਹ :—ਸਾਂ ਨ਼ੀਧਪ, ਮਪ ਗ਼, ਸਾਰੇ, ਸਾ।

| |
ਮਖ ਅੰਗ :—ਨ਼ੀਸਾ ਗੁ ਮ ਪ, ਮਪ ਗ਼, ਸਾਰੇ, ਸਾ।

## ਸੁਰ ਵਿਸਤਾਰ

1. ਸਾ ਸਾਰੇ ਸਾਸਾ ਨ਼ੀ ਨ਼ੀਸਾ, ਨ਼ੀਸਾ ਰੇ ਨ਼ੀਸਾ ਧ਼ ਨ਼ੀ ਧ਼ ਪ਼, ਧ਼ ਮ਼ ਪ਼,

| | |
ਮ਼ ਪ਼ ਗ, ਮ਼ ਪ਼ ਨ਼ੀ ਨ਼ੀ ਸਾ, ਪ਼ ਨ਼ੀ ਨ਼ੀਸਾ, ਪ਼ ਧ਼ ਮ਼ ਪ਼ ਧ਼ ਨ਼ੀ ਧ਼ਪ਼,

|
ਮ਼ ਪ਼ ਨ਼ੀ ਨ਼ੀਸਾ, ਪ਼ਨ਼ੀਸਾਰੇ ਨ਼ੀਸਾਗੁ, ਨ਼ੀਸਾ ਰੇ ਨ਼ੀਸਾ ਗ਼, ਸਾਰੇ,

ਸਾਰੇ, ਸਾ, ਨ਼ੀਸਾ ਗ਼ ਗੁ ਮ, ਗੁ ਰੇ ਸਾ ਰੇ ਨ਼ੀ ਸਾ ਗੁ ਗੁ ਮ,
ਮ਼ ਪ਼ ਨ਼ੀਸਾ ਰੇ ਨ਼ੀਸਾ ਗੁ ਗੁ ਮ, ਸਾਗੁ ਮ, ਸਾਮ ਮਗੁ, ਸਾਰੇ, ਸਾ, ਨ਼ੀ ਨ਼ ਰੇ ਸਾ ।

2. ਸਾ, ਨ਼ੀ ਸਾ ਗੁ ਮ ਪ, ਸਾ ਗੁ ਮ ਪ ਗੁ ਮ ਪ, ਪ਼ ਨ਼ੀਸਾ ਰੇ
ਨ਼ੀ ਸਾ ਗੁ ਮ ਪ, ਸਾਰੇ ਸਾਸਾਨ਼ੀ, ਗੁ ਮ ਗੁਗਮਾ, ਗੁ ਮ ਪ ਮਪ, ਸਾ ਮ ਗੁ ਪ,
ਮ ਧ ਪਧ ਮਪ ਗੁ ਮਪ, ਨ਼ੀਸਾ ਗੁ ਮ ਪ ਗੁ ਮ ਧਪ, ਪਧ ਪ ਮਪ ਮ ਗੁ ਮ
ਧਪ, ਨ਼ੀਸਾ ਗੁ ਮ ਪ ਧ ਨ਼ੀ ਧ, ਨ਼ੀਪ, ਧ ਪ ਮਪ ਗੁ ਮ ਧਪ, ਧਮ ਪ ਨ਼ੀ ਧਪ,
ਮਪ ਸਾਂ ਨ਼ੀ ਧ ਨ਼ੀਪ, ਧਪ ਮਪ ਗੁ, ਮ, ਸਾਰੇ, ਸਾ, ਨ਼ੀ ਨ਼ੀ ਰੇ ਸਾ ।

3. ਪਪ, ਧਪ ਮਪ ਗੁ ਮ ਪ ਨੀ, ਨ਼ੀ, ਨੀ, ਧਪ, ਮ ਪ ਧਪ ਮਪ
ਗੁ ਮ ਪ ਨੀ ਨੀ, ਨੀਸਾਂ ਸਾਂਨ਼ੀ ਧਪ ਮਪ ਗੁਮ ਪਨੀਸਾਂ, ਮਪ ਨੀਸਾਂ ਰੇਂ ਰੇਂ ਸਾਂ,
ਪਨੀ ਸਾਰੇਂ ਨੀਸਾਂ ਗੁਂ ਗੁਂ ਰੇਂਸਾਂ, ਰੇਂ ਰੇਂ ਸਾਂਨੀ, ਪ ਨੀ ਸਾਂ ਗੁਂ ਰੇਂ ਸਾਂ,
ਨੀਸਾਂ ਮਂ ਗੁਂ ਰੇਂਸਾਂ, ਨੀਸਾਂਗੁਂ ਮਂ ਪਂ, ਮਂ ਪਂ ਗੁਂ, ਮਂ ਗੁਂ ਰੇਂ ਸਾਂ ਰੇਂ ਰੇਂ ਸਾਂਨੀ ਸਾਂ,
ਨ਼ੀ ਨ਼ੀ ਧਪ, ਧ ਮ ਪ ਸਾਂ ਨ਼ੀ ਨ਼ੀ ਧਪ, ਪਧ ਨ਼ੀ ਧਪ, ਧਪ ਮਪ ਗੁ, ਮਗੁ,
ਰੇਸਾ, ਨ਼ੀ ਨ਼ੀ ਰੇ ਸਾ ।

ਗੌੜ ਸਾਰੰਗ, ਕਲਿਆਣ, ਛਾਇਆ ਨਟ, ਮਾਲ ਗੂੰਜੀ ਆਦਿ ਰਾਗਾਂ ਦੀ ਛਾਇਆ ਦ੍ਰਿਸ਼ਟੀ ਗੋਚਰ ਹੁੰਦੀ ਹੈ । ਅਜਿਹੇ ਅਪ੍ਰਚਲਿਤ ਰਾਗਾਂ ਬਾਰੇ ਮਤ ਭੇਦ ਹੋਣਾ ਇਕ ਸੁਭਾਵਿਕ ਗੱਲ ਹੈ । ਭਵਿੱਸ਼ ਵਿਚ ਜਦੋਂ ਕੋਈ ਮਹਾਨ ਵਿਦਵਾਨ ਅਜਿਹੇ ਅਛੋਪ ਰਾਗਾਂ ਬਾਰੇ ਨਿੱਗਰ ਵਿਚਾਰ ਦੇਵੇਗਾ, ਤੁਰੰਤ ਅਪਣਾ ਲੈਣੇ ਚਾਹੀਦੇ ਹਨ, ਅਜਿਹੀ ਸਨਿਮ੍ਰ ਪ੍ਰਾਰਥਨਾ ਹੈ ।

ਆਰੋਹ :—ਸਾਰੇ, ਗ ਮ ਪ, ਮ ਪ ਧ ਨੀਸਾਂ ।
ਅਵਰੋਹ :—ਸਾਂ ਨੀ ਧਪ, ਮਪ ਮਗ, ਮਗੁ ਰੇ ਸਾ ।
ਮੁਖ ਅੰਗ :—ਸਾ ਰੇ, ਗਮਪ, ਮਗ, ਮਗੁ ਰੇ ਸਾ ।

## ਸੁਰ ਵਿਸਤਾਰ

1. ਸਾ, ਸਾਰੇ ਸਾਸਾ, ਨ਼ੀ ਨ਼ੀ ਸਾ, ਸਾਰੇ ਨ਼ੀ ਸਾ ਧ਼ ਧ਼ ਪ਼, ਧ਼ ਧ਼ ਪ਼ ਮ਼ ਪ਼ ਮ਼ ਗ਼
ਪ਼ ਪ਼ ਮ਼ ਪ਼ ਸਾ, ਪ਼ ਧ਼ ਨ਼ੀਸਾ, ਧ਼ ਨ਼ੀਰੇ, ਰੇ ਸਾ, ਸਾਰੇ ਨ਼ੀਸਾ ਰੇ ਗੁ ਰੇ ਸਾ, ਗੁ ਰੇ
ਸਾਰੇ ਨ਼ੀਸਾ, ਰੇ ਰੇ ਗ, ਗ ਗੁ ਰੇ ਸਾ, ਨ਼ੀ ਸਾ ਰੇ ਗ ਮਗ ਮਗੁ, ਰੇਸਾ,
ਸਾਰੇ ਨ਼ੀ ਸਾ ਧ਼ ਧ਼ ਪ਼ ਸਾ ।

2. ਨ਼ੀਸਾ ਰੇ ਰੇ ਗ ਗ ਮ, ਗ ਮ ਪ, ਮ ਗ, ਮ ਗੁ ਰੇ ਸਾ, ਰੇ ਗ ਮਪ,

ਨ਼ੀਸਾ ਰੇ ਗ ਮ ਧ ਪ, ਸਾਰੇ ਗੁ ਰੇ ਸਾ, ਰੇ ਗ ਮ ਧਪ, ਗ ਮ ਧਪ, ਪਧਮਪ

ਮਗ, ਗਮ ਧਧ ਪਧ ਮਪ ਮਗ, ਗਮ ਪ ਧਨੀ, ਧਨੀ ਪਧ ਮਧ ਮ ਗ,
ਮ ਗ਼ ਰੇ ਸਾ, ਨ਼ੀ ਸਾ ਧ਼ ਨ਼ੀ ਰੇ, ਰੇ ਸਾ ।[2]

3. ਪ ਪ ਮ ਪ ਸਾਂ, ਸਾਂਨੀ ਧਪ ਮ ਪ ਧ[2] ਨੀ ਰੇਂ ਰੇਂ ਸਾਂ, ਨੀ ਸਾਂ ਰੇਂਗੁਂ

ਰੇਂ ਸਾਂ, ਰੇਂ ਰੇਂ ਸਾਂਨੀ ਸਾਂ, ਧਪ ਮ ਪ ਸਾਂ, ਨੀਸਾਂ ਰੇਂ ਰੇਂ ਗਂ ਮਂ ਗੁਂ ਰੇਂ ਸਾਂ,

ਨੀਸਾਂ ਰੇਂ ਗਂ ਮਂ ਪਂ ਮਂ ਗਂ ਮਂ ਗੁਂ ਰੇਂ ਸਾਂ, ਰੇਂ ਰੇਂ ਸਾਂ, ਨੀਸਾਂ, ਧਪ ਮਪ ਰੇਂਸਾਂ,

ਧਪ ਮਪ ਸਾਂ, ਧਪ ਮਪ ਨੀ, ਧਪ ਮਪ ਧ, ਮਪ ਮਗ, ਮਗੁ ਰੇਸਾ,
ਨ਼ੀ ਸਾ ਧ਼ ਨ਼ੀ ਰੇ, ਰੇ ਸਾ ।

## ਰਾਗ ਤੁਖਾਰੀ (ਦੂਜਾ ਅਪ੍ਰਸਿੱਧ ਪ੍ਰਕਾਰ)

ਤੁਖਾਰੀ ਦੇ ਇਸ ਤੀਜੇ ਪ੍ਰਕਾਰ ਨੂੰ ਨਾਦ-ਸ਼ਾਸਤਰ ਵੇਤਾ ਪੂਰਵੀ ਥਾਟ ਦੇ ਅੰਤਰਗਤ ਰਖਦੇ ਹਨ । ਰਾਗਾਂਗ ਪੱਧਤੀ ਦੇ ਪਗ ਚਿੰਨ੍ਹਾਂ ਤੇ ਚਲਣ ਵਾਲੇ ਸੰਗੀਤਕਾਰ ਵੀ ਇਸ ਨੂੰ ਪੂਰਵੀ ਅੰਗ ਦਾ ਰਾਗ ਮੰਨਦੇ ਹਨ । ਇਸ ਰਾਗ ਦੇ ਨਾਦਾਤਮਕ ਸਰੂਪ ਵਿਚ ਰਿਸ਼ਭ ਧੈਵਤ ਕੋਮਲ, ਮੱਧਿਅਮ ਤੀਬਰ ਪੰਚਮ ਵਰਜਿਤ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ । ਇਹ ਸ਼ਾਡਵ-ਸ਼ਾਡਵ ਜਾਤੀ ਦਾ ਰਾਗ ਹੈ । ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਇਸ ਦਾ ਵਾਦੀ ਸੁਰ ਤੀਬਰ ਮਧਿਅਮ ਅਤੇ ਸ਼ੜਜ ਸੰਵਾਦੀ ਮੰਨਦੇ ਹਨ ।[1] ਭਾਰਤੀ ਸੰਗੀਤ ਵਿਚ ਕੋਈ ਵੀ ਅਜਿਹਾ ਰਾਗ ਪ੍ਰਚਲਿਤ ਨਹੀਂ ਰਿਹਾ ਨਾ ਹੋਵੇਗਾ ਜਿਸ ਵਿਚ ਵਾਦੀ ਤੀਬਰ ਮੱਧਿਅਮ ਹੋਵੇ । ਇਹੋ ਹੀ ਨਹੀਂ ਸਗੋਂ ਤੀਬਰ ਮੱਧਿਅਮ ਕਿਸੇ ਰਾਗ ਵਿਚ ਸੰਵਾਦੀ ਵੀ ਨਹੀਂ ਹੈ । ਸ਼ਾਸਤਰ ਦ੍ਰਿਸ਼ਟੀਕੋਣ ਤੋਂ ਤੀਬਰ ਮੱਧਿਅਮ ਦਾ ਸ਼ੜਜ ਨਾਲ ਸੰਵਾਦ ਨਹੀਂ ਹੁੰਦਾ । ਸਾਡੇ ਵਿਚਾਰ ਅਨੁਸਾਰ ਇਸਦਾ ਵਾਦੀ ਸੁਰ ਧੈਵਤ ਅਤੇ ਸੰਵਾਦੀ ਰਿਸ਼ਭ ਮੰਨਣਾ ਵਧੇਰੇ ਉਚਿੱਤ ਹੈ । ਇਹ ਪ੍ਰਾਤਾਕਾਲ ਦਾ ਸੰਧੀ-ਪ੍ਰਕਾਸ਼ ਰਾਗ ਹੈ ਅਤੇ ਉੱਤ੍ਰਾਂਗ ਵਾਦੀ ਰਾਗਾ ਦੇ ਵਰਗ ਵਿਚ ਆਉਂਦਾ ਹੈ । ਇਸ ਰਾਗ ਦਾ ਮੁਹਾਂਦਰਾ ਕਦੇ ਕਦੇ ਮਾਰਵਾ ਜਾਂ ਗੂਜਰੀ ਰਾਗ ਨਾਲ ਮਿਲਦਾ-ਜੁਲਦਾ ਦਿਖਾਈ ਦਿੰਦਾ ਹੈ । ਪਰੰਤੂ ਮਾਰਵਾ ਵਿਚ ਧੈਵਤ ਸ਼ੁੱਧ ਹੈ ਅਤੇ ਗੂਜਰੀ ਵਿਚ ਗੰਧਾਰ ਅਤਿ ਕੋਮਲ ਹੈ, ਇਸ ਕਾਰਣ ਇਹ ਦੋਹਾਂ ਰਾਗਾਂ ਨਾਲੋਂ ਭਿੰਨ ਹੋ ਜਾਂਦਾ ਹੈ ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਤੁਖਾਰੀ ਰਾਗ ਦੇ ਸੰਬੰਧ ਵਿਚ ਆਪਣੇ ਵਿਦਵਤਾ ਭਰਪੂਰ ਵਿਚਾਰਾਂ ਦਾ ਇਸ ਤਰ੍ਹਾਂ ਪ੍ਰਗਟਾਵਾ ਕਰਦੇ ਹਨ :

ਤੁਖਾਰੀ—ਇਹ ਰਾਗਣੀ ਗੁਰਮਤਿ ਸੰਗੀਤ ਵਲੋਂ ਪ੍ਰਚਾਰ ਹੋਈ ਹੈ । ਦੇਸੀ ਭਿੰਨ ਰਾਗ ਹੈ ਭੈਰੋਂ, ਰਾਮਕਲੀ, ਟੋਡੀ ਤੋਂ ਬਣੀ ਹੈ, ਸੰਪੂਰਣ ਹੈ । ਸਾ ਰੇ ਗ ਮ ਪ ਧ ਨੀ !''[2] ਇਸੇ ਤਰ੍ਹਾਂ ਹੀ ਗੁਰਮਤਿ ਸੰਗੀਤ ਦੇ ਮਹਾਨ ਖੋਜੀ ਡਾ: ਚਰਨ ਸਿੰਘ ਜੀ ਤੁਖਾਰੀ ਦੇ ਸੰਬੰਧ ਵਿਚ ਲਿਖਦੇ ਹਨ' ''ਤੁਖਾਰੀ ਇਸ ਰਾਗ ਨੂੰ ਵੀ ਰਾਗ ਮਾਲਾ ਵਿਚ ਜਗ੍ਹਾ ਨਹੀਂ ਮਿਲੀ ਇਕੁਰ ਹੀ ਸੰਗੀਤ ਵਿਚ ਵੀ ਇਸਨੂੰ ਰਾਗ ਦੀ

---

1. ਮਹਾਨ ਕੋਸ਼, ਪੰਨਾ 595.
2. ਗੁਰਮਤਿ ਸੰਗੀਤ ਪਰ ਹੁਣ ਤੱਕ ਮਿਲੀ ਖੋਜ. ਪੰਨਾ 28.

ਕਿਸੇ ਬੰਸਾਵਲੀ ਵਿਚ ਨਹੀਂ ਲਿਖਿਆ । ਤਖਾਰੀ ਨਾਮ ਕਰਕੇ ਇਕ ਰਾਗ ਲਿਖਿਆ ਹੈ, ਪਰੰਤੂ ਵਰਤਿਆ ਨਹੀਂ ਹੋਇਆ । ਬਹੁਤ ਭਾਲ ਕਰਨ ਤੋਂ ਮਲੂਮ ਹੋਇਆ ਹੈ ।"[3]

ਡਾ. ਸਾਹਿਬ ਦੇ ਇਸ ਕਥਨ ਤੋਂ ਇਕ ਬਹੁਤ ਗੰਭੀਰ ਪ੍ਰਸ਼ਨ ਖੋਜਕਾਰਾਂ ਦੇ ਸਨਮੁਖ ਆਉਂਦਾ ਹੈ । ਪ੍ਰਸ਼ਨ ਇਹ ਹੈ ਕਿ ਜੇ ਇਹ ਰਾਗ ਜਾਂ ਰਾਗਣੀ (ਭਾਈ ਵੀਰ ਸਿੰਘ ਅਨੁਸਾਰ) ਗੁਰਮਤਿ ਸੰਗੀਤ ਵਲੋਂ ਪ੍ਰਚਾਰ ਵਿਚ ਆਈ ਹੈ ਤਾਂ ਇਸ ਨੂੰ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਦਰਜ ਰਾਗ ਮਾਲਾ ਵਿਚ ਸਥਾਨ ਕਿਉਂ ਨਹੀਂ ਮਿਲਿਆ ? ਇਥੇ ਹੀ ਬਸ ਨਹੀਂ ਡਾ: ਸਾਹਿਬ ਨੇ ਇਸ ਗੱਲ ਤੇ ਵੀ ਪ੍ਰਕਾਸ਼ ਪਾਇਆ ਹੈ ਕਿ ਉਨ੍ਹਾਂ ਨੂੰ ਬਹੁਤ ਖੋਜ ਕਾਰਨ ਉਪਰੰਤ ਵੀ ਕਿਸੇ ਰਾਗ ਦੀ ਬੰਸਾਵਲੀ ਵਿਚ ਇਸ ਦਾ ਬਿਉਰਾ ਨਹੀਂ ਮਿਲਿਆ । ਅਸਚਰਜ ਦੀ ਗੱਲ ਇਹ ਹੈ ਕਿ ਜੋ ਰਾਗ ਗੁਰਮਤਿ ਸੰਗੀਤ ਦੀ ਉਪਜ ਹਨ ਉਨ੍ਹਾਂ ਵੇਰਵਾ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗ ਮਾਲਾ ਵਿਚ ਵੀ ਪ੍ਰਾਪਤ ਨਾ ਹੋਵੇ । ਇਹ ਵਿਸ਼ਾ ਗੰਭੀਰ ਚਿੰਤਨ ਦੀ ਮੰਗ ਕਰਦਾ ਹੈ ।

ਆਰੋਹ :—ਸਾ, ਨੀ ਰੇ ਗ ਮ ਧੁ, ਨੀਸਾਂ

ਅਵਰੋਹ :—ਸਾਂ, ਰੇਂ ਨੀਧੁ ਮਧੁ, ਮਗ ਰੇ, ਸਾ ।

ਮੁਖ ਅੰਗ :—ਸਾ, ਨੀ ਰੇ ਗ ਮ ਧੁ ਮਧੁ, ਮ ਗ ਰੇ, ਸਾ ।

## ਸੁਰ ਵਿਸਤਾਰ

1. ਸਾ, ਸਾ ਰੇ ਸਾਸਾ, ਨੀ ਨੀ ਰੇ ਸਾ, ਨੀਸਾ ਰੇ ਸਾਨੀ ਰੇ ਨੀਧੁ, ਮ ਧੁ
ਮ ਧ ਨੀ ਮ ਧ ਸਾ, ਮ ਧ ਨੀਸਾ ਧ ਨੀਰੇ ਰੇ, ਸਾ, ਨੀਸਾ ਧੁ ਨੀ ਮ ਧ ਨੀ ਰੇ ਸਾ,
ਨੀ ਰੇ ਨੀਗ, ਗ ਗ ਰੇ ਸਾਨੀ ਰੇ ਸਾਨੀ ਧ ਨੀ ਰੇ ਗ ਗ, ਗ, ਰੇ ਸਾ ਨੀ ਨੀ ਰੇ ਸਾ ।

2. ਨੀਰੇ ਗ, ਨੀਰੇ ਮ ਮ ਗ, ਮ ਮਗ ਮ ਰੇਗ. ਨੀਰੇ ਮ ਮ ਗ,
ਨੀਰੇ ਗਮਧੁ, ਮਧੁ, ਮਗ ਰੇ, ਗਮਧੁ, ਧਧ ਮ ਧੁ ਗ ਮ ਰੇਗ, ਨੀ ਰੇ ਗ ਮ ਪ,
ਗ ਮ ਧੁਗ ਮ ਨੀਧੁ, ਮਧੁ. ਮਗ ਰੇ, ਗਮ ਨੀਧੁ, ਨੀਰੇ ਗਮ ਧੁਨੀ ਮਧ ਨੀਧੁ,
ਮਮ ਗਮ ਧੁਨੀ ਮਧੁ ਸਾਂ, ਰੇਂ ਨੀਧੁ, ਮਧੁ ਮਗ ਰੇ, ਨੀਰੇ ਸਾ ।

3. ਮਗ, ਮਧੁ ਨੀਨੀ, ਧੁਨੀ ਮਧੁ ਸਾਂ, ਮਧ ਨੀਸਾਂ ਰੇਂ ਰੇਂ ਸਾਂ
ਮਧੁ ਨੀਸਾਂ ਰੇਸਾਂ ਨੀਰੇਂ ਗਂ ਰੇਂ ਸਾਂ, ਸਾਂ ਰੇਂ ਨੀਸਾਂ ਧੁਨੀ ਮਧ ਨੀਰੇਂ ਸਾਂ,

3. ਗੁਰਮਤਿ ਸੰਗੀਤ ਪਰ ਹੁਣ ਤੱਕ ਮਿਲੀ ਖੋਜ. ਭਾਗ ਚੌਥਾ, ਪੰਨਾ 32.

ਨੀਰੇ ਗਾਂ ਮ ਗ ਰੇਂ, ਮ ਗਾਂ ਰੇਂ ਸਾਂ, ਨੀਰੇ ਗਾਂ ਮ ਧੁ, ਮ ਧੁ ਮ ਗਾਂ ਰੇਂ ਨੀਰੇਂ ਸਾਧੁ,

ਗਾਂ ਗਾਂ ਰੇਂਸਾਂ ਨੀਰੇਂ ਸਾਂਨੀ ਧੁਨੀ ਮ ਧੁ ਨੀ ਰੇਸਾਂ, ਰੇਂ ਸਾਂਨੀ ਸਾਂਰੇਂ ਨੀਸਾ,

ਮਧੁ ਮਗ, ਮਗ ਰੇ ਸਾ, ਨ਼ੀ ਰੇ ਸਾ ।

## ਤੁਖਾਰੀ ਛੰਤ ਮਹਲਾ ੪

ੴ ਸਤਿਗੁਰ ਪ੍ਰਸਾਦਿ ॥

ਅੰਤਰਿ ਪਿਰੀ ਪਿਆਰੁ ਕਿਉ ਪਿਰ ਬਿਨੁ ਜੀਵੀਐ ਰਾਮ ॥
ਜਬ ਲਗੁ ਦਰਸੁ ਨ ਹੋਇ ਕਿਉ ਅੰਮ੍ਰਿਤੁ ਪੀਵੀਐ ਰਾਮ ॥
ਕਿਉ ਅੰਮ੍ਰਿਤੁ ਪੀਵੀਐ ਹਰਿ ਬਿਨੁ ਜੀਵੀਐ ਤਿਸੁ ਬਿਨੁ ਰਹਨੁ ਨ ਜਾਏ । ।
ਅਨਦਿਨੁ ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ ਪਿਰ ਬਿਨੁ ਪਿਆਸ ਨ ਜਾਏ ।
ਅਪਣੀ ਕ੍ਰਿਪਾ ਕਰਹੁ ਹਰਿ ਪਿਆਰੇ ਹਰਿ ਹਰਿ ਨਾਮੁ ਸਦ ਸਾਰਿਆ ॥
ਗੁਰ ਕੈ ਸਬਦਿ ਮਿਲਿਆ ਮੈ ਪ੍ਰੀਤਮੁ ਹਉ ਸਤਿਗੁਰ ਵਿਟਹੁ ਵਾਰਿਆ ॥ ੧ ॥

(ਗੁ. ਗ੍ਰੰ. ਪੰਨਾ ੧੧੧੩)

ਰਾਗ ਤੁਖਾਰੀ (ਇਕ ਪ੍ਰਕਾਰ) — ਇਕ ਤਾਲ

| X | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| | | | | ਸਥਾਈ .— | | ਪਧ | ਨ਼ੀਧ | ਪਧ | ਮਧ | ਗ | ਮ |
| | | | | | | ਅੰs | ss | ਤs | ਰਿs | ਪਿ | ਰੀ |
| ਪ | — | — | ਪ | ਪ | ਗੁ | ਗੁਮ | ਪਧ | ਮਪ | ਗੁ | ਰੇਸਾ | ਰੇ |
| ਪਿਆ | s | s | — | ਕਿਉ | s | ਪਿਰ | ਬਿs | ਨੁs | ਜੀ | ਵੀs | ਐ |
| ਸਾ | — | — | — | — | ਸਾ | ਪ਼ਪ਼ | ਨ਼ੀ | ਨ਼ੀ | ਸਾਸਾ | ਮ | ਗੁ |
| ਰਾ | s | s | s | s | ਮ | ਜਬ | ਲ | ਗੁ | ਦਰ | ਸੁ | ਨ |
| ਰੇ | ਸਾ | ਸਾ | — | ਸਾ | — | ਨ਼ੀਸਾ | ਮਗੁ | ਮੇ | ਪ | ਪ | ਪ |
| ਹੋ | s | ਇ | s | ਕਿਉ | s | ਅੰs | ਮ੍ਰਿs | ਤੁ | ਪੀ | ਵੀ | ਐ |
| ਗੁਮ | ਪਨੀ | ਸਾਨ਼ੀ | ਧਪ | ਮਪ | ਗੁਮ | | | | | | |
| ਰਾs | s॰ | ss | ss | ss | ਮs | | | | | | |

| | | | | | | | | | | | |
|---|---|---|---|---|---|---|---|---|---|---|---|
| | | | | | ਅੰਤਰਾ :—ਧਪ | ਪ | ਪ | ਪ | ਧਪ | ਗੁ | ਮ |
| | | | | | ਕਿਉ | ਅੰ | ਮ੍ਰਿ | ਤੁ | ਪੀS | ਵੀ | ਐ |
| ਧਪ | ਨੀ | ਨੀ | ਸਾਂ | ਸਾਂ | ਸਾਂ | ਪਨੀ | ਸਾਂ | ਗੁਂ | ਰੇਂ | ਸਾਂ | ਸਾ |
| ਹਰਿ | ਬਿ | ਨੁ | ਜੀ | ਵੀ | ਐ | ਤਿਸੁ | ਬਿ | ਨੁ | ਰਹ | ਨੁ | ਨ |
| ਸਾਂਰੇ | ਨੀਸਾਂ | — | ਨ਼ੀਧ | ਨ਼ੀ | ਪ | ਧਧ | ਧ | ਧ | ਨ਼ੀਧ | ਨ਼ੀ | ਪ |
| ਜਾS | SS | S | ਏS | S | S | ਅਨ | ਦਿ | ਨੁ | ਪ੍ਰਿਉ | ਪ੍ਰਿਉ | S |
| ਧਮ | ਪ | ਸਾਂ | ਨ਼ੀਧ | ਪਧ | ਪ | ਨ਼ੀਸਾ | ਮਗੁ | ਮ | ਪ | ਪ | ਪ |
| ਕਰੇ | ਦਿ | ਨੁ | ਰਾS | SS | ਤੀ | ਪਿਰ | ਬਿS | ਨੁ | ਪਿਆ | ਸ | ਨ |
| ਪਨੀਸਾਂਰੇਂ | | ਸਾਂਨ਼ੀ | ਧਪ | ਗੁਪ | ਮ | | | | | | |
| ਜਾS | SS | SS | SS | ਏS | S | | | | | | |

●●●

## ਤੁਖਾਰੀ ਛੰਤ ਮਹਲਾ ੪

ਜਬ ਦੇਖਾਂ ਪਿਰੁ ਪਿਆਰਾ ਹਰਿ ਗੁਣ ਰਸਿ ਰਵਾ ਰਾਮ ॥
ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ ॥
ਪ੍ਰਿਉ ਚਵਾ ਪਿਆਰੇ ਸਬਦਿ ਨਿਸਤਾਰੇ ਬਿਨੁ ਦੇਖੇ ਤ੍ਰਿਪਤਿ ਨ ਆਵਏ ॥
ਸਬਦਿ ਸੀਗਾਰੁ ਹੋਵੈ ਨਿਤ ਕਾਮਣਿ ਹਰਿ ਹਰਿ ਨਾਮੁ ਧਿਆਵਏ ॥
ਦਇਆ ਦਾਨੁ ਮੰਗਤ ਜਨ ਦੀਜੈ ਮੈ ਪ੍ਰੀਤਮੁ ਦੇਹੁ ਮਿਲਾਏ ॥
ਅਨਦਿਨੁ ਗੁਰੁ ਗੋਪਾਲੁ ਧਿਆਈ ਹਮ ਸਤਿਗੁਰ ਵਿਟਹੁ ਘੁਮਾਏ ॥੨॥

(ਗੁ. ਗ੍ਰੰ. ਪੰਨਾ ੧੧੧੩-੧੧੧੪)

**ਰਾਗ ਤੁਖਾਰੀ** — **ਇਕਤਾਲ ਅਤੇ ਤਿੰਨਤਾਲ**

| X | | 0 | | 2 | | 0 | | 3 | | 4 | |
|---|---|---|---|---|---|---|---|---|---|---|---|
| | | | | | | ਸਥਾਈ : (ਇਕਤਾਲ ਵਿਚ) | | ਨ਼ੀ | ਸਾਂ | ਗਮ | ਪਮ |
| | | | | | | | | ਜ | ਬ | ਦੇS | SS |

| | | | | | | | | | | | |
|---|---|---|---|---|---|---|---|---|---|---|---|
| ਪ | — | ਪਧ | ਮਪ | ਗੁ | ਸਾਰੇ | ਸਾ | — | ਪ | ਨੀ | ਸਾ | ਮ |
| ਖਾਂ | s | ਪਿs | ਰੁs | ਪਿਆ | ss | ਰਾ | s | ਹ | ਰਿ | ਗੁ | ਣ |
| ਗੁ | ਗੁ | ਰੇ | ਸਾ | ਰੇਂ | ਰੇਂ | ਸਾ | ਸਾ | ਨੀ | ਸਾ | ਗੁ | ਮ |
| ਰ | ਸਿ | ਰ | ਵਾ | ਤਾ | ਮ | ਮੇ | ਰੈ | ਅੰ | s | ਤ | ਰਿ |
| ਪ | ਮ | ਗੁ | ਮ | ਪ | ਪ | ਪ | ਪ | ਗੁ | ਮ | ਪ | ਨੀ |
| ਹੋ | s | ਇ | ਵਿ | ਗਾ | sਸੁ | ਪ੍ਰਿ | ਉ | ਪ੍ਰਿ | ਉ | ਸ | ਚੁ |
| ਸਾਂ | ਗੁਂ | ਰੇਂ | ਸਾਂ | ਨੀਧ | ਪਮ | ਗੁਰੇ | ਸਾ | | | | |
| ਨਿ | ਤ | ਚ | ਵਾ | ਰਾs | ss | ss | ਮ | | | | |

**ਅੰਤਰਾ :**
(ਤਿੰਨ ਤਾਲ ਵਿਚ)

| X | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | | | | | | | | ਪ | ਪ | ਪ | ਪ |
| | | | | | | | | | | | | ਪ੍ਰਿ | ਉ | ਚ | ਵਾ |
| ਮਪ | ਧਪ | ਗੁ | ਮ | ਪ | ਪ | ਨੀ | ਨੀ | ਸਾਂਰੇਂ | ਨੀਸਾਂ | ਸਾਂ | — | ਪ | ਨੀ | ਸਾਂ | ਗੁਂ |
| ਪਿਆs | ss | ਰੇ | ਸ | ਬ | ਦਿ | ਨਿ | ਸ | ਤਾs | ss | ਰੇ | s | ਬਿ | ਨੁ | ਦੇ | ਖੇ |
| ਰੇਂ | ਰੇਂ | ਸਾਂ | ਸਾਂ | ਨੀ | ਸਾਂ | ਨੀਸਾਂ | ਰੇਂਸਾਂ | ਨੀ | ਧ | ਨੀ | ਪ | ਧ | ਧ | ਧ | ਧ |
| ਤ੍ਰਿ | ਪ | ਤਿ | ਨ | ਆ | s | ss | ਵs | ਏ | s | s | s | ਸ | ਬ | ਦਿ | ਸੀ |
| ਨੀਧ | ਪਧ | ਪ | ਪ | ਪਮ | ਗੁਮ | ਪਧ | ਮਪ | ਗੁ | ਸਾਰੇ | ਸਾ | ਸਾ | ਨੀ | ਸਾ | ਗੁ | ਮ |
| ਗਾs | ss | ਰੁ | ਹੋ | ਵੈs | ss | ਨਿs | ਤs | ਕਾ | ss | ਮ | ਣਿ | ਹ | ਰਿ | ਹ | ਰਿ |
| ਪ | — | — | ਪ | ਪਨੀ | ਸਾਂਰੇਂ | ਸਾਨੀ | ਧਪ | ਮਪ | ਗੁਮ | ਗੁਰੇ | ਸਾ | ਨੀ | ਸਾ | ਗੁਮ | ਪਮ |
| ਨਾ | s | s | ਮੁ | ਧਿਆ | ss | ss | ਵਾs | ਏs | ss | ss | s | ਜ | ਬ | ਦੇs | ss |

**ਨੋਟ** : ਅਗੋਂ ਸਮ ਤੋਂ ਫੇਰ ਜ਼ਬਾਈ ਇਕ ਤਾਲ ਵਿਚ

## ਤੁਖਾਰੀ ਛੰਤ ਮਹਲਾ ੪

ਹਮ ਪਾਥਰ ਗੁਰੁ ਨਾਵ ਬਿਖੁ ਭਵਜਲੁ ਤਾਰੀਐ ਰਾਮ ॥
ਗੁਰ ਦੇਵਹੁ ਸਬਦੁ ਸੁਭਾਇ ਮੈ ਮੂੜ ਨਿਸਤਾਰੀਐ ਰਾਮ ॥
ਹਮ ਮੂੜ ਮੁਗਧ ਕਿਛੁ ਮਿਤਿ ਨਹੀ ਪਾਈ ਤੂ ਅਗੰਮੁ ਵਡ ਜਾਣਿਆ ।
ਤੂ ਆਪਿ ਦਇਆਲੁ ਦਇਆ ਕਰਿ ਮੇਲਹਿ ਹਮ ਨਿਰਗੁਣੀ ਨਿਮਾਣਿਆ ॥
ਅਨੇਕ ਜਨਮ ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ ਆਏ ॥
ਦਇਆ ਕਰਹੁ ਰਖਿ ਲੇਵਹੁ ਹਰਿ ਜੀਉ ਹਮ ਲਾਗਹੁ ਸਤਿਗੁਰ ਪਾਏ ॥੩॥

(ਗੁ. ਗ੍ਰੰ. ਪੰਨਾ ੧੧੧੪)

**ਰਾਗ ਤੁਖਾਰੀ** **ਤਾਲ ਰੂਪਕ**

| X | | | 2 | | 3 | | X | | | 2 | | 3 | |
|---|---|---|---|---|---|---|---|---|---|---|---|---|---|
| | | | **ਸਥਾਈ :** | | | | | | | | | | |
| ਨ਼ੀ | ਸਾ | ਸਾ | ਮ | ਗ | ਮ | ਮ | ਪ | —ਪ | ਧਪ | ਪਮ | ਗੁਮ | ਪਧ | ਮਪ |
| ਹ | ਮ | ਪਾ | ਥ | ਰ | ਗੁ | ਰੁ | ਨਾ | sਵ | ਬਿਖੁ | ਭs | ਵs | ਜs | ਲੁs |
| ਗੁ | ਰੇ | ਸਾ | ਰੇ | — | ਸਾ | ਸਾ | ਪ਼ | ਨ਼ੀ | ਨ਼ੀ | ਸਾ | — | ਸਾ | — |
| ਤਾ | ਰੀ | ਐ | ਰਾ | s | s | ਮ | ਗ਼ | ਰ | ਦੇ | ਵਹੁ | s | s | s |
| ਨ਼ੀਸਾ | ਮ | ਗੁ | ਰੇ | — | ਸਾ | ਸਾ | ਧ | ਧ | ਧ | ਨ਼ੀਧ | ਪਧ | ਪ | ਪ |
| ਸਬ | ਦੁ | ਸੁ | ਭਾ | s | ਏ | ਏ | ਮੈ | ਮੂ | ੜ | ਨਿs | ਸs | ਤਾ | ਰੀ |
| ਪਮ | ਗੁਮ | ਪ | ਗੁ | ਰੇ | ਸਾ | ਸਾ | | | | | | | |
| ਐs | ss | s | ਰਾ | s | s | ਮ | | | | | | | |
| | | | | | **ਅੰਤਰਾ :** | | ਪਪ | ਪ | ਪਪ | ਧਪ | ਮਪ | ਗੁ | ਮ |
| | | | | | | | ਹਮ | ਮੂ | ੜਮੁ | ਗs | ਧs | ਕਿ | ਛੁ |
| ਪਪ | ਨੀ | ਨੀ | ਸਾਂ | — | ਸਾਂ | ਸਾਂ | ਪਨੀ | ਸਾਂ | ਮਂ | ਗੁਂ | ਗੁਂ | ਰੇਂ | ਸਾਂ |
| ਮਿਤਿ | ਨ | ਹੀ | ਪਾ | s | ਈ | — | ਤੂs | s | ਅ | ਗੰ | ਮੁ | ਵ | ਡ |

| | | | | | | | | | | | | | |
|---|---|---|---|---|---|---|---|---|---|---|---|---|---|
| ਰੇਂਸਾਂ | ਨੀਸਾਂ | ਰੇਂਸਾਂ | ਨ਼ੀ | ਧ | ਨ਼ੀ | ਪ | ਧ | ਮ | ਮ | ਪ | ਸਾਂ | ਨ਼ੀ | ਨ਼ੀ |
| ਜਾ's | ss | ਇs | ਆ | s | s | ਤੂ | ਆ | ਪਿ | ਦਇ | ਆ | s | ਲੁ | ਦਇ |
| ਧਪ | ਗੁ | ਮ | ਪ | — | ਪ | ਪਪ | ਨ਼ੀਸਾ | ਗੁ | ਮ | ਪ | — | — | ਪ |
| ਆ's | ਕ | ਰਿ | ਮੇ | s | ਲਹਿ | ਹਮ | ਨਿs | ਰ | ਗੁ | ਣੀ | s | s | ਨਿ |
| ਗੁਮ | ਪਨੀ | ਸਾਂ | ਨ਼ੀਧ | ਪਮ | ਗੁਰੇ | ਸਾ | | | | | | | |
| ਮਾs | ss | s | ਇs | ਆ's | ss | s | | | | | | | |



## ਤੁਖਾਰੀ ਛੰਤ ਮਹਲਾ ੪

ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ ॥
ਜੋਤੀ ਜੋਤਿ ਮਿਲਾਇ ਕਾਇਆ ਗੜ ਸੋਹਿਆ ਰਾਮ ॥
ਕਾਇਆ ਗੜੁ ਸੋਇਆ ਮੇਰੈ ਪ੍ਰਭਿ ਮੋਹਿਆ ਕਿਉ ਸਾਸਿ ਗਿਰਾਸਿ ਵਿਸਾਰੀਐ ॥
ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ ॥
ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥
ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ ॥ ੪ ॥ ੧ ॥

(ਗੁ. ਗ੍ਰੰ. ਪੰਨਾ ੧੧੧੪)

**ਰਾਗ ਤੁਖਾਰੀ** **ਝਪਤਾਲ**

| X | | 2 | | | 0 | | 3 | | |
|---|---|---|---|---|---|---|---|---|---|
| | | **ਸਥਾਈ :** | | | | | | | |
| ਪ | ਮ ਗੁ | ਗੁਮਪਧ | ਧ | ਪ | ਮਗੁ | ਰੇ | ਸਾਰੇ | — | ਸਾ |
| ਗੁ | ਰ | ਪਾsss | ਰ | ਸ | ਹs | ਮ | ਲੋs | s | ਹ |
| ਪ | ਨੀ | ਪਨ਼ੀਸਾਗੁ | ਰੇ | ਸਾ | ਨ਼ੀਸਾ | ਮਗੁ | ਪਮ | ਧਪ | ਪ |
| ਮਿ | ਲਿ | ਕੰsss | ਚ | ਨੁ | ਹੋs | ਇਆ | ਰਾ's | ss | ਮ |
| ਗੁ | ਮ | ਪ | ਨੀ | ਨੀ | ਸਾਂ | — | ਸਾਂਰੇਂਨੀਸਾ | — | ਸ |
| ਜੋ | ਤੀ | ਜੋ | ਤਿ | ਮਿ | ਲਾ | s | ਇsss | s | s |
| ਸਾਰੇਂਸਾਂਰੇਂ | ਨੀਸਾਂਨੀਸਾਂ | ਨ਼ੀਨੀਪਧ | ਪ | — | ਪਮਗੁਮ | ਪਧਨ਼ੀਧ | ਪਧਪਮ | ਪਮੇਗੁਮ | ਗੁਰੇਸਾ |
| ਕਾਇਆs | ਗsੜs | ਸੋsss | ਹਿਆ | s | ਰਾsss | sss | ssss | ssss | ssss |

ਅੰਤਰਾ :

| | | | | | | | | | | |
|---|---|---|---|---|---|---|---|---|---|---|
| ਪ | ਪ | ਮਪ ਧਪ | ਗੁ | ਮੇ | ਪ | ਨੀ | ਸਾਂ | — | — |
| ਕਾ | ਇਆ | ਗS ਙS | S | ੜੁ | ਸੋ | S | ਹਿਆ | S | S |
| ਪ | ਨੀ | ਪਨੀਸਾਂਗੁ | ਰੇਂ | ਸਾਂ | ਸਾਂਰੇਂਨੀਸਾਂ | ਸਾਂ | ਸਾਂ | — | ਸਾਂ |
| ਮੇ | ਰੇ | ਪ੍ਰSSS | S | ਭਿ | ਮੈਂSSS | S | ਹਿਆ | S | ਕਿਉ |
| ਨਾਂ | ਸਾਂਸਾਂ | ਪਨੀਸਾਂਰੇਂ | ਰੇਂ | ਸਾਂ | ਰੇਂਸਾਂਨੀ | ਸਾਂਰੇਂਸਾਂ | ਨੀਧ | ਨੀ | ਪ |
| ਸਾ | ਸਿਗਿ | ਰਾSSS | ਸਿ | ਵਿ | ਸਾSSS | Sਰੀ | ਐਸ | S | ਅ |
| ਧ | ਮ | ਪ | — | ਮਪਸਾਂਸਾਂ | ਨੀਨੀ | ਧਧ | ਧ | ਪ | ਪ |
| ਦਿ | S | ਸਟ | S | ਅSSS | ਗੋS | SS | ਚ | S | ਰੁ |
| ਪ | ਗ | ਗੁਮਪਧ | ਧ | ਪ | ਗੁ | ਗੁ | ਸਾਰੇ | — | ਸਾ |
| ਪ | ਕ | ੜਿਆSS | ਗੁ | ਰ | ਸ | ਬ | ਦੀ | S | ਹਉ |
| ਨੀ | ਸਾ | ਗੁ | ਮ | ਪ | ਗੁਮਪਨੀ | ਪੁਨੀਸਾਂਰੇਂ | ਰੇਂ | ਸਾਂ | ਸਾਂ |
| ਸ | ਤਿ | ਗੁ | S | ਰ | ਕੈSSS | SSSS | ਬ | S | ਲਿ |
| ਨੀ | ਸਾ | ਨੀਸਾਂਰੇਂਸਾਂ | ਨੀਨੀਧਪ | | ਪਮਗੁਮ | ਪਨੀਸਾਂਸਾਂ | ਧਨੀਪਧ | ਮਧਗੁਮ | ਗੁਰੇਸਾ |
| ਹਾ | S | SSSS | ਰੀSSS | | ਐSSS | SSSS | SSSS | SSSS | SSSS |

• • •

### ਤੁਖਾਰੀ ਮਹਲਾ ੪

ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥
ਜੋ ਤੁਮ ਧਿਆਵਹਿ ਜਗਦੀਸ ਤੇ ਜਨ ਭਉ ਬਿਖਮੁ ਤਰਾ ॥
ਬਿਖਮ ਭਉ ਤਿਨ ਤਰਿਆ ਸੁਹੇਲਾ ਜਿਨ ਹਰਿ ਹਰਿ ਨਾਮੁ ਧਿਆਇਆ ॥
ਗੁਰ ਵਾਕਿ ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ ॥
ਜੋਤੀ ਜੋਤਿ ਮਿਲਿ ਜੋਤਿ ਸਮਾਣੀ ਹਰਿ ਕ੍ਰਿਪਾ ਕਰਿ ਧਰਣੀਧਰਾ ।
ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥ ੧ ॥

(ਗੁ. ਗ੍ਰੰ. ਪੰਨਾ ੧੧੧੪)

**ਰਾਗ ਤੁਖਾਰੀ** **ਇਕ ਤਾਲ**

| X | | O | | 2 | | O | | 3 | | 4 | |
|---|---|---|---|---|---|---|---|---|---|---|---|
| | | | | **ਸਥਾਈ :** | | | | | | | |
| ਪਮ | ਗੁਮ | ਪਧ | ਮਪ | ਗੁ | ਗੁ | ਰੇ | ਸਾ | ਰੇ | — | ਸਾ | ਸਾ |
| ਹS | ਰਿS | ਹS | ਰਿS | ਅ | ਗ | ਮ | ਅ | ਗਾ | S | S | ਧਿ |
| ਨੀ | ਸਾ | ਗੁ | — | ਮ | ਮ | ਪਮ | ਗਮ | ਪ | ਧ | ਪ | — |
| ਅ | ਪ | ਹੰ | S | ਪ | ਰ | ਅS | ਪS | ਰ | ਪ | ਰਾ | S |
| ਧਪ | ਮਪ | ਗੁ | ਮ | ਪ | ਪ | ਨੀ | ਨੀ | ਸਾਂ | — | ਸਾਂ | ਸਾਂ |
| ਜੋS | SS | ਤੁ | ਮ | ਧਿਆ | ਵਹਿ | ਜ | ਗ | ਦੀ | S | ਸ | ਤੇ |
| ਪਨੀ | ਸਾਂਗੁ | ਰੇਂ | ਸਾਂ | ਰੇਂਸਾਂ | ਨੀਸਾਂ | ਨ̱ੀ | ਧ | ਪਧ | ਮਪ | ਗੁਮ | ਪ |
| ਜS | ਨS | ਭਉ | S | ਬਿS | ਖS | ਮ | ੜ | ਗS | SS | SS | S |
| | | | | **ਅੰਤਰਾ :** | | | | | | | |
| ਪ | ਪ | ਪ | ਧਪ | ਗੁ | ਮ | ਪਪ | ਨੀ | ਨੀ | ਸਾਂ | ਸਾਂ | ਸਾਂਸਾਂ |
| ਬਿ | ਖ | ਮ | ਭਉ | ਤਿ | ਨ | ਤਰਿ | ਆ | ਸੁ | ਹੇ | ਲਾ | ਜਿਨ |
| ਪਨੀ | ਸਾਂ | ਗੁ | ਰੇਂ | — | ਸਾਂ | ਨੀ | ਧਨੀ | ਸਾਂ | ਨ̱ੀ | ਧ | ਪ |
| ਹਰਿ | ਹ | ਰਿ | ਨਾ | S | ਮੁ | ਧਿਆ | SS | S | ਇਆ | S | S |
| ਧਧ | ਧ | ਧ | ਨ̱ੀਧ | ਨ̱ੀ | ਪ | ਧਮ | ਪ | ਸਾਂ | ਨ̱ੀਧ | ਧਪ | ਪ |
| ਗੁਰ | ਵਾ | ਕਿ | ਸਤਿ | ਗੁਰ | ਜੋ | ਭS | ਇ | ਚ | ਲੇS | ਤਿS | ਨ |
| ਨ̱ੀਨ̱ੀ | ਸਾ | ਸਾ | ਮਗੁ | ਮ | ਮ | ਪਧ | ਨ̱ੀਧ | ਪਧ | ਮਪ | ਗੁਮ | ਪ |
| ਹਰਿ | ਹ | ਰਿ | ਆS | ਪਿ | ਮਿ | ਲS | SS | SS | SS | ਇਆ | S |

●●●

## ਤੁਖਾਰੀ ਛੰਤ ਮਹਲਾ ੪

ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥
ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ ॥
ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤਸੰਗਤਿ ਮਿਲਿ ਗੁਣ ਰਵੇ ॥
ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ ॥
ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ ॥
ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥੨॥

(ਗੁ. ਗ੍ਰੰ. ਪੰਨਾ ੧੧੧੪)

**ਰਾਗ ਤੁਖਾਰੀ** — **ਤਿੰਨ ਤਾਲ**

| X | 2 | 0 | 3 |
|---|---|---|---|
| | | ׀ ׀ ׀ | ׀ ׀ ਮ ਮ |
| | **ਸਥਾਈ** : | ਪਮ ਗੁਮ ਪਧ ਮਪ | ਗੁ ਗੁ ਰੇ ਸਾਂ |
| | | ਤੁS ਮS ਸੁਆ ਮੀS | ਅ ਗ ਮ ਅ |
| ਰੇ — — — | ਸਾ — ਸਾ — | ਪ ਨੀ ਸਾ ਰੇ | ਨੀ ਸਾ ਗੁ ਮ |
| ਥਾ S S S | ਹ S ਤੂ S | ਘਟਿ ਘਟਿ | ਪੂ S ਰਿ ਰਹਿ |
| ਪ — — — | — — ਪ — | ਗੁਮ ਪਧ ਪਮ ਪ | ਗੁ ਮ ਪ ਨੀ |
| ਆ S S S | S S ਤੂ S | ਅS ਲS ਖS ਅ | ਭੇ S ਉ ਅ |
| ਸਾ — — ਨੀ | ਸਾਂ — ਸਾਂ — | ਪਨੀ ਸਾਂਰੇਂ ਸਾਂਨੀ ਸਾਂ | ਨੀ ਧ ਨੀ ਪ |
| ਗੰ S S ਮੁ | ਗੁ S ਰ S | ਸS ਤਿS ਗੁS ਰ | ਬ ਚ ਨਿ ਲਹਿ |
| ਪਮ ਗਮ ਪਧ ਨੀਧ | ਪਮ ਗੁਮ ਗੁਰੇ ਸਾ | | |
| ਆS SS SS SS | SS SS SS SSS | | |
| | **ਅੰਤਰਾ** : | ਪ ਪ ਪ ਪ | ਮਪ ਧਪ ਗੁ ਮ |
| | | ਧ ਨੁ ਧੰ ਨੁ | ਤੇS SS ਜ ਨ |
| — ਪ ਨੀ ਨੀ | ਸਾਂ — ਸਾਂ ਸਾਂਸਾਂ | ਪ ਨੀ ਸਾਂ ਗੁ | ਰੇਂ ਰੇਂਰੇਂ ਸਾਂ ਸਾਂ |
| S ਪੁ ਰ ਖ | ਪੂ S ਰੇ ਜਿਨ | ਗੁ ਰ ਸ ਤਿ | ਸੰ ਗਤਿ ਮਿ ਲਿ |

| | | | |
|---|---|---|---|
| ਨੀ ਸਾਂ ਨੀਸਾਂ ਰੇਸਾਂ | ਨ਼ੀ ਧ ਨ਼ੀ ਪ | ਧ ਮ ਪ ਸਾਂ | ਨ਼ੀ ਨ਼ੀ ਧ ਪ |
| ਗੁ ऽ ਣੇऽ ਰऽ | ਵੇ ऽ ऽ ਬਿ | ਬੇ ऽ ऽ ਕ | ਬ ਧਿ ਬੀ ऽ |
| ਧऽ ਮਪ ਗੁ ਮ | ਗੁ ਰ ਸਾ ਸਾ | ਨ਼ੀਨ਼ੀ ਨ਼ੀ ਸਾ ਸਾ | ਗੁਗੁ ਗੁਗੁ ਮ ਮ |
| ਚਾऽ ऽऽ ऽ ਰਿ | ਗੁ ਰ ਮੁ ਖਿ | ਗੁਰ ਸ ਬ ਦਿ | ਖਿਨੁ ਖਿਨੁ ਹਰਿ |
| ਪਨੀ ਸਾਂਰੇਂ ਸਾਂਨੀ ਸਾਂ | ਨ਼ੀਧ ਪਮ ਗੁਰੇ ਸਾ | | |
| ਨਿऽ ऽऽ ਤऽ ਚ | ਵੇऽ ऽऽ ऽऽ ऽ | | |



## ਤੁਖਾਰੀ ਛੰਤ ਮਹਲਾ ੪

ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥
ਤਿਨ ਕੇ ਕੋਟਿ ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ ॥
ਤਿਨ ਕੇ ਪਾਪ ਦੋਖ ਸਭਿ ਬਿਨਸੇ ਜਿਨ ਮਨਿ ਚਿਤਿ ਇਕੁ ਅਰਾਧਿਆ ॥
ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ ਜਿਨ ਗੁਰ ਬਚਨੀ ਸਚੁ ਭਾਖਿਆ ॥
ਤੇ ਧੰਨੁ ਜਨ ਵਡ ਪੁਰਖ ਪੂਰੇ ਜੋ ਗੁਰਮਤਿ ਹਰਿ ਜਪਿ ਭਉ ਬਿਖਮੁ ਤਰੇ ॥
ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥੩॥

(ਗੁ. ਗ੍ਰੰ. ਪੰਨਾ ੧੧੧੪)

**ਰਾਗੁ ਤੁਖਾਰੀ** — **ਤਿੰਨ ਤਾਲ**

| × | 2 | 0 | 3 |
|---|---|---|---|
| | | **ਸਥਾਈ :** ਰੇ | ਨ਼ੀ ਸਾ ਗੁ ਮ |
| | | ਸੇ | ਵ ਕ ਜ ਨ |
| ਪ — ਪ — | ਪਮ ਗੁਮ ਪਧ ਮਪ | ਗੁ ਸਾਰੇ ਸਾ ਮ | ਗੁ ਰੇ — ਸਾ |
| ਸੇ ऽ ਵਹਿ ऽ | ਤੇऽ ऽऽ ਪऽ ਰऽ | ਵਾ ऽऽ ਣੁ ਜਿ | ਨ ਸੇ ऽ ਵਿ |

| | | | |
|---|---|---|---|
| ਰੇ — ਸਾ — | ਪ਼ ਨ਼ੀ ਸਾ ਗੁ | ਰੇ ਾ — ਨ਼ੀ | ਸਾ ਗੁਮ ਪ ਮ |
| ਆ S S S | ਗੁ ਰ ਮ ਤਿ | ਹ ਰੇ S ਤਿ | ਨ ਕੇS S S |
| ਪ — ਪ ਪ | ਪ ਗੁਮ ਪਧ ਪ | ਗੁ ਮ ਪ ਨੀ | ਸਾਂ ਗੁਂ ਰੇਂ ਸਾਂ |
| ਕੋ S ਟਿ ਸ | ਭਿ ਪਾS SS ਪ | ਖਿ ਨੁ ਪ ਰ | ਹ ਰਿ ਹ ਰਿ |
| ਸਾਂਰੇਂ ਨੀਸਾਂ ਨ਼ੀਧ | ਪਧ ਪਮ ਗੁਮ ਪਧ | ਪਮ ਗੁ ਰੇ ਸਾ | |
| ਦੂS SS ਰਿ ਕ | ਰੇS SS SS SS | SS SS S | |

**ਅੰਤਰਾ :**

| | | | |
|---|---|---|---|
| | | | ਮਪ ਧਪ ਗੁ ਮ |
| | | | ਤਿS ਨS ਕੇ S |
| ਪ — ਪ ਨੀ | — ਨੀ ਸਾਂ ਨੀ | ਸਾਂ ਸਾਂ ਸਾਂ ਸਾਂਸਾਂ | ਨੀ ਸਾਂ ਮਂ ਗੁਂ |
| ਪਾ — ਪ ਦੋ | S ਖ ਸ ਭਿ | ਬਿ ਨ ਸੇ ਜਿਨ | ਮ ਨਿ ਚਿ ਤਿ |
| — ਰੇਂ ਰੇਂ ਰੇਂ | ਰੇਂਸਾਂ ਨੀਸਾਂ ਰੇਂ ਸਾਂ | ਨ਼ੀ ਧ ਨ਼ੀ ਪ | ਧਧ ਧ ਧਧ ਧ |
| S ਇ ਕੁ ਅ | ਰਾS SS S ਧਿ | ਆ S S S | ਉਨ ਕਾ ਜਨ ਮੁ |
| ਨ਼ੀਧ ਨ਼ੀ ਪ ਪ | ਧ ਮ ਪ ਸਾਂ | ਨ਼ੀਧ ਪਧ ਪ ਪਪ | ਨ਼ੀ ਸਾ ਗੁ ਮ |
| ਸਫ ਲਿਓ ਸ ਭੁ | ਕੀ S ਆ S | ਕS ਰS ਤੇ ਜਿਨ | ਗੁ ਰ ਬ ਚ |
| ਗੁਮ ਪਧ ਪਮ ਪ | ਨ਼ੀਨ਼ੀਪਨੀ ਸਾਂਰੇਂਸਾਂਨੀ | ਧਪ ਮਗੁ ਰੇਸਾ | |
| ਨੀS SS ਸS ਚੁ | ਭਾS SS SS ਤਿS | ਆS SS SS | |



## ਤੁਖਾਰੀ ਛੰਤ ਮਹਲਾ ੪

ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥
ਹਮਰੈ ਹਾਥਿ ਕਿਛੁ ਨਾਹਿ ਜਾ ਤੂ ਮੇਲਹਿ ਤਾ ਹਉ ਆਇ ਮਿਲਾ ॥
ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨ ਕਾ ਲੇਖਾ ਛੁਟਕਿ ਗਇਆ ॥
ਤਿਨ ਕੀ ਗਣਤ ਨ ਕਰਿਅਹੁ ਕੋ ਭਾਈ ਜੋ ਗੁਰ ਬਚਨੀ ਹਰਿ ਮੇਲਿ ਲਇਆ ॥
ਨਾਨਕ ਦਇਆਲੁ ਹੋਆ ਤਿਨ ਉਪਰਿ ਜਿਨ ਗੁਰ ਕਾ ਭਾਣਾ ਮੰਨਿਆ ਭਲਾ ॥
ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥ ੪ ॥

(ਗੁ. ਗ੍ਰੰ. ਪੰਨਾ ੧੧੧੫)

**ਰਾਗੁ ਤੁਖਾਰੀ** — **ਇਕ ਤਾਲ**

| X | | 1 | | 2 | | 0 | | 3 | | 9 | |
|---|---|---|---|---|---|---|---|---|---|---|---|
| | | | | | | **ਸਥਾਈ :** | | ਪ | ਮ ਗੁ | ਰੇ | ਸਾ |
| | | | | | | | | ਤੂ | ਅੰ | ਤ | ਰ |
| ਸਾ | — | ਸਾ | ਨ਼ੀ | ਨ਼ਾ | ਸਾ | — | ਸਾ | ਪ਼ | ਨ਼ੀ | ਨ਼ੀ | ਸਾ |
| ਜਾ | S | ਮੀ | ਹ | ਰਿ | ਆ | S | ਪਿ | ਜਿਉ | ਤੂ | ਚ | ਲਾ |
| ਰੇ | ਨ਼ੀ | ਸਾ | ਮਗੁ | ਗੁਰੇ | ਰੇਸਾ | ਰੇ | ਸਾ | ਨ਼ੀ | ਨ਼ੀ | ਸਾ | — |
| ਵਹਿ | ਪਿਆ | ਰੇ | ਹਉ | ਤਿS | ਵੈS | ਚ | ਲਾ | ਹ | ਮ | ਰੈ | S |
| ਗੁ | — | ਗੁ | ਮ | ਮ | ਪ | — | ਪ | ਗੁ | ਮ | ਪ | ਨੀ |
| ਹਾ | S | ਥਿ | ਕਿ | ਛੁ | ਨਾ | S | ਹਿ | ਜਾ | ਤੂ | ਮੇ | ਲਹਿ |
| ਪਨੀ ਸਾਂਰੇਂ | - | ਸਾਂਨੀ | ਸਾਂ | ਨੀਧ | ਪਮ | ਗੁਮ | ਪ | | | | |
| ਤਾS | SS | ਹਉ | S | ਆS | ਇS | ਮਿS | ਲਾ | | | | |
| | | | | | | **ਅੰਤਰਾ** | | | | | |
| ਪ | ਪ | ਪ | ਪ | ਗੁ | ਮ | ਪ | ਨੀ | ਨੀ | ਸਾਂ | ਸਾਂ | ਸਾਂਸਾਂ |
| ਜਿ | ਨ | ਕਉ | ਤੂ | ਹ | ਰਿ | ਮ | S | ਲਹਿ | ਸੁਆ | ਮੀ | ਸਭੁ |

| | | | | | | | | | | | |
|---|---|---|---|---|---|---|---|---|---|---|---|
| | | | | ਮ | | | | | | | |
| ਪ | ਨੀ | ਨੀ | ਸਾਂ | ਗੁ | — | ਸਾਂਸਾਂ | ਰੇਂ | ਨੀ | ਸਾਂ | — | — |
| ਤਿ | ਨ | ਕਾ | ਲੇ | ਖਾ | S | ਛੁਟ | ਕਿ | ਗਇ | ਆ | S | S |
| ਨੀ | ਧ | ਧ | ਨ਼ੀ | ਪ | ਪ | ਪਮ | ਗੁਮ | ਪ | ਗੁ | ਰੇ | ਸਾ |
| ਤਿ | ਨ | ਕੀ | ਗਣ | ਤ | ਨ | ਕਰਿ | ਅਹੁ | ਕੋੌ | ਭਾ | ਈ | ਜੋ |
| ਨ਼ੀ | ਸਾ | ਗੁ | ਮੰ | ਪ | ਧ | ਮੰ | ਪ | ਗੁਮ | ਪਨੀ | ਸਾਂਰੇਂ | ਨੀਸਾ |
| ਗੁ | ਰ | ਬ | ਚ | ਨੀ | S | ਹ | ਰਿ | ਮੇS | SS | ਲਿS | ਲਇ |
| ਨ਼ੀਧ | ਪਮ | ਗੁਮ | ਪਧ | ਪਮ | ਗੁਮ | ਗੁਰੇ | ਸਾਂ | | | | |
| ਆS | SS | SS | SS | SS | SS | SS | S | | | | |



**ਤੁਖਾਰੀ ਮਹਲਾ ੪**

ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥
ਤਿਨ ਤੂ ਧਿਆਇਆ ਮੇਰਾ ਰਾਮੁ ਜਿਨ ਕੈ ਧੁਰਿ ਲੇਖੁ ਮਾਥੁ ॥
ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ ਤਿਨ ਹਰਿ ਹਰਿ ਨਾਮੁ ਅਰਾਧਿਆ ॥
ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ ਜਿਨ ਗੁਰ ਬਚਨੀ ਹਰਿ ਜਾਪਿਆ ॥
ਧਨੁ ਧੰਨੁ ਤੇ ਜਨ ਜਿਨ ਹਰਿ ਨਾਮੁ ਜਪਿਆ ਤਿਨ ਦੇਖੇ ਹਉ ਭਇਆ ਸਨਾਥੁ ॥
ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥ ੧ ॥

(ਗੁ. ਗ੍ਰੰ. ਪੰਨਾ ੧੧੧੫)

**ਰਾਗੁ ਤੁਖਾਰੀ (ਦੂਜਾ ਪ੍ਰਕਾਰ)** — **ਤਾਲ ਦਾਦਰਾ**

| X | | | 0 | | | X | | | 0 | | |
|---|---|---|---|---|---|---|---|---|---|---|---|
| | | | | | | | **ਸਥਾਈ** | | | | |
| ਪ਼ | ਪ਼ | ਪ਼ | ਸਾ | ਸਾਸਾ | ਸਾਸਾ | ਰੇਗ | ਮਪ | ਮ | ਪ | ਪ | ਪ |
| ਤੂ | ਜ | ਗ | ਜੀ | ਵਨੁ | ਜਗ | ਦੀS | SS | S | ਸੁ | ਸ | ਭ |

| | | | | | | | | | | | |
|---|---|---|---|---|---|---|---|---|---|---|---|
| ਗ | ਮ | ਗੁ | ਰੇ | ਸਾ | ਰੇ | ਨ਼ੀ | — | ਰੇ | ਸਾ | — | — |
| ਕ | ਰ | ਤਾ | ਸ੍ਰਿ | Sਸ | ਟਿ | ਨਾ | S | S | ਥੁ | S | S |
| ਰੇ | ਗ | ਗ | ਰੇਗ | ਮਧ | ਪਮ | ਪ | — | — | — | — | ਪ |
| ਤਿ | ਨ | ਤੂ | ਧਿਆ | ਇਆ | ਮੇਰਾ | ਰਾ | S | S | S | S | ਮੁ |
| ਨ਼ੀ | ਧ | ਪਮ | ਪਪ | ਮ | ਗ | ਮ | ਗੁ | ਰੇ | ਸਾਰੇ | ਨ਼ੀਰੇ | ਸਾ |
| ਜਿ | ਨ | ਕੇS | ਧੁਰਿ | ਲੇ | ਖ | ਮਾ | S | S | ਥੁS | SS | S |
| | | | | | | | ਅੰਤਰਾ | | | | |
| ਪ | ਪ | ਪ | ਸਾਂਸਾਂ | ਸਾਂ | ਸਾਂ | ਸਾਂਨ਼ੀ | ਧਨ਼ੀ | ਰੇਂ | ਸਾਂ | ਸਾਂ | ਸਾਂਸਾਂ |
| ਜਿ | ਨ | ਕਉ | ਧੁਰਿ | ਹ | ਰਿ | ਲਿS | ਖਿS | ਆ | ਸੁਆ | ਮੀ | ਤਿਨ |
| ਰੇਂਰੇਂ | ਗਂ | ਮਂ | ਗੁਂ | ਰੇਂ | ਸਾਂ | ਸਾਂਰੇਂ | ਨ਼ੀਸਾਂ | ਸਾਂ | ਧ | ਧ | ਪ |
| ਹਰਿ | ਹ | ਰਿ | ਨਾ | ਮੁ | ਅ | ਰਾS | SS | ਧਿ | ਆ | S | S |
| ਮ | ਮ | ਪ | ਧਨ਼ੀ | ਸਾਂ | ਧਪ | ਪਧ | ਮਪ | ਪਪ | ਮ | ਗ | ਗਗ |
| ਤਿ | ਨ | ਕੇ | ਪਾS | ਪ | ਇਕ | ਨਿਮ | ਖS | ਸਭਿ | ਲਾ | ਥੇ | ਜਿਨ |
| ਰੇਰੇ | ਗ | ਗ | ਰੇਗ | ਮਧ | ਪਪ | ਮਗ | ਮ | ਗੁ | ਰੇਗੁ | ਸਾਰੇ | ਨ਼ੀਸਾ |
| ਗੁਰ | ਬ | ਚ | ਨ਼ੀS | SS | ਹਰਿ | ਜਾS | S | ਪਿ | ਆS | SS | SS |



## ਤੁਖਾਰੀ ਛੰਤ ਮਹਲਾ ੪

ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥
ਜਿਨ ਜਪਿਆ ਹਰਿ ਮਨਿ ਚੀਤਿ ਹਰਿ ਜਪਿ ਜਪਿ ਮੁਕਤੁ ਘਣੀ ॥
ਜਿਨ ਜਪਿਆ ਹਰਿ ਤੇ ਮੁਕਤ ਪ੍ਰਾਣੀ ਤਿਨ ਕੇ ਊਜਲ ਮੁਖ ਹਰਿ ਦੁਆਰਿ ।
ਓਇ ਹਲਤਿ ਪਲਤਿ ਜਨ ਭਏ ਸੁਹੇਲੇ ਹਰਿ ਰਾਖਿ ਲੀਏ ਰਖਨਹਾਰਿ ॥
ਹਰਿ ਸੰਤਸੰਗਤਿ ਜਨ ਸੁਣਹੁ ਭਾਈ ਗੁਰਮੁਖਿ ਹਰਿ ਸੇਵਾ ਸਫਲ ਬਣੀ ॥
ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥ ੨ ॥

(ਗੁ. ਗ੍ਰੰ. ਪੰਨਾ ੧੧੧੫)

**ਰਾਗੁ ਤੁਖਾਰੀ** **ਤਿੰਨ ਤਾਲ (ਦੂਜਾ ਪ੍ਰਕਾਰ)**

| × | 2 | 0 | 3 |
|---|---|---|---|
| | **ਸਥਾਈ :** ਸਾ — | ਰੇਗ ਮਪ ਮਗ ਮਗੁ | ਰੇਗੁ ਰੇਸਾਂ ਰੇਸਾ ਨ਼ੀਸਾ |
| | ਤੂ S | ਜS ਲਿS ਬS ਲਿS | ਮਹੀ ਅਲ SS ਭਰS |
| ਰੇ — — — | — ਰੇ ਸਾ ਸਾ | ਧ਼ਨ਼ੀ ਸਾਰੇ ਸਾਨ਼ੀ ਸਾ | ਧ਼ — ਪ਼ ਪ਼ |
| ਪੂ S S S | S ਰਿ ਸ ਭ | ਊS SS ਪS ਰਿ | ਸਾ S ਚੁ ਧ |
| ਸਾ ਛੀ ਰੇ — | ਸਾ — ਸਾ ਸਾ | ਰੇ ਰੇ ਗ — | ਰੇਗ ਮਧ ਪਮ ਪ |
| ਣੀ S S S | S S ਜ਼ਿ ਠ | ਜ ਪਿ ਆ S | ਹS ਰਿS ਮS ਨਿ |
| ਪਧ ਮਪ ਮ ਮ | ਗ ਗ ਪ ਪ | ਧਨੀ ਸਾਂਰੇਂ ਸਾਂਨੀ ਸਾਂ | ਧ ਪ ਮਂ ਪ |
| ਚੀS SS S S | S ਤਿ ਹ ਰਿ | ਜS ਪਿS ਜS ਪਿ | ਮੁ ਕ ਤੁ ਘ |
| ਮਗ ਪਮ ਗੁਰੇ ਗੁਰੇ | ਸਾਰੇ ਨ਼ੀਸਾ | | |
| ਣੀS SS SS SS | SS SS | | |
| | **ਅੰਤਰਾ :** | ਪਪ ਪ ਮ ਪ | ਸਾਂ ਸਾਂ ਸਾਂ — |
| | | ਜਿਨ ਜ ਪਿ ਆ | ਹ ਰਿ ਛੇ S |
| — ਸਾਂ ਸਾਂ ਸਾਂ | ਨੀਸਾਂ ਰੇਂਰੇਂ ਸਾਨੀ ਸਾ | ਰੇਂ ਰੇਂ ਗਂ — | ਰੇਂਗਂ ਮਂਗੁ ਰੇਂ ਸਾਂ |
| S ਮੁ ਕ ਤ | ਪ੍ਰਾS SS ਣੀS S | ਤਿ ਨ ਕੇ S | ਊS SS ਜ ਲ |
| ਸਾਂ ਰੇਂ ਨੀ ਸਾਂ | ਧ ਧ ਪ ਪ | ਪਪ ਸਾਂਸਾਂ ਸਾਂ ਸਾਂ | ਧ ਧ ਪ ਪ |
| ਮੁ ਖ ਹ ਰਿ | ਦੁਆ S S ਰਿ | ਓਇ ਹਲ ਤਿ ਪ | ਲ ਤਿ ਜ ਨ |
| ਪਧ ਮਪ ਮ ਗ | ਮ ਗੁ ਰੇ ਸਾਸਾ | ਰੇ ਰੇ ਗ ਗ | ਰੇਗ ਮਧ ਪ ਪ |
| ਭਏ SS S ਸੁ | ਹੇ S ਲੇ ਹਰਿ | ਰਾ ਖਿ ਲੀ ਏ | ਰS SS ਖ ਨ |
| ਪਧ ਪਮਂ ਪਮ ਗਮ | ਗੁਰੇ ਨ਼ੀਸਾ | | |
| ਹਾS SS SS SS | SS ਰਿS | | |



## ਤੁਖਾਰੀ ਛੰਤ ਮਹਲਾ ੪

ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥
ਵਣਿ ਤ੍ਰਿਣਿ ਤ੍ਰਿਭਵਣਿ ਸਭ ਸ੍ਰਿਸਟਿ ਮੁਖਿ ਹਰਿ ਹਰਿ ਨਾਮੁ ਚਵਿਆ ॥
ਸਭਿ ਚਵਹਿ ਹਰਿ ਹਰਿ ਨਾਮੁ ਕਰਤੇ ਅਸੰਖ ਅਗਣਤ ਹਰਿ ਧਿਆਵਏ ॥
ਸੋ ਧੰਨੁ ਧਨੁ ਹਰਿ ਸੰਤੁ ਸਾਧੂ ਜੋ ਹਰਿ ਪ੍ਰਭ ਕਰਤੇ ਭਾਵਏ ॥
ਸੋ ਸਫਲੁ ਦਰਸਨੁ ਦੇਹੁ ਕਰਤੇ ਜਿਸੁ ਹਰਿ ਹਿਰਦੈ ਨਾਮੁ ਸਦ ਚਵਿਆ ॥
ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥੩॥

(ਗੁ. ਗ੍ਰੰ. ਪੰਨਾ ੧੧੧੫)

### ਰਾਗੁ ਤੁਖਾਰੀ (ਤੀਜਾ ਪ੍ਰਕਾਰ) — ਤਿੰਨ ਤਾਲ

| X | | | | 2 | | | | 0 | | | | 3 | | | |
|---|---|---|---|---|---|---|---|---|---|---|---|---|---|---|---|
| | | | | | ਸਥਾਈ : | | ਧੁ | ਮਧੁ | ਮਗ | ਰੇਮ | ਗਰੇ | ਸਾ | ਸਾ | ਨ਼ੀ | ਰੇ |
| | | | | | | | ਤੂ | ਥਾS | SS | -ਨS | ਥS | ਨੰ | ਤਰਿ | ਹ | ਰਿ |
| ਸਾ | — | — | — | — | ਸਾ | ਸਾ | ਸਾ | ਨ਼ੀਰੇ | ਗਮ | ਗ | ਰੇ | ਨ਼ੀ | ਧ਼ | ਨ਼ੀ | ਰੇ |
| ਏ | S | S | S | S | ਕੁ | ਹ | ਰਿ | ਏS | SS | ਕੋ | ਏ | S | ਕੁ | ਰ | ਵਿ |
| ਸਾ | — | — | — | — | — | — | — | ਨ਼ੀ | ਰੇ | ਗ | ਰੇ | ਗ | ਮ | ਧੁ | ਮ |
| ਆ | S | S | S | S | S | S | S | ਵ | ਣਿ | ਤ੍ਰਿ | ਣਿ | ਤ੍ਰਿ | ਭ | ਵ | ਣਿ |
| ਧੁ | ਨ਼ੀ | ਮ | ਧੁ | ਸਾਂ | ਸਾਂ | ਸਾਂ | ਸਾਂ | ਨੀ | ਰੇਂ | ਨੀ | ਧੁ | ਮ | ਧੁ | ਮ | ਗ |
| ਸ | S | ਭ | S | ਸ੍ਰਿ | ਸਟਿ | ਮੁ | ਖਿ | ਹ | ਰਿ | ਹ | ਰਿ | ਨਾ | ਮੁ | ਚ | ਵਿ |
| ਨੀਨੀ | ਧੁਨੀ | ਮਧੁ | ਨੀਰੇਂ | ਨੀਧੁ | ਮਗ | | ਰੇਸਾ | | | | | | | | |
| ਆS | SS | SS | SS | SS | SS | | SS | | | | | | | | |
| | | | | | ਅੰਤਰਾ : | | | ਮ | ਮ | ਗ | ਗ | ਮ | ਮ | ਧੁ | ਮਧੁ |
| | | | | | | | | ਸ | ਭਿ | ਚ | ਵਹਿ | ਹ | ਰਿ | ਹ | ਰਿS |
| ਮਧੁ | ਨੀਸਾਂ | ਸਾਂ | ਸਾਂ | ਨੀ | ਰੇਂ | ਸਾਂ | ਸਾਂ | ਨੀ | ਰੇਂ | ਗਂ | ਰੇਂ | ਮਂ | ਗਂ | ਰੇਂ | ਸਾਂ |
| ਨਾS | SS | S | ਮੁ | ਕ | ਰ | ਤੇ | ਅ | ਸੰ | ਖ | ਅ | ਗ | ਣ | ਤ | ਹ | ਰਿ |

| | | | |
|---|---|---|---|
| ਰੇਸਾਂ ਨੀਸਾਂ ਰੇਂ ਨੀ | ਧਨੀ ਮਧ ਮ ਗ | ਮ ਗ — ਗ | ਗਮ ਧਨੀ ਧ ਮੇ |
| ਧਿਆ SS S ਵ | ਏS SS S S | ਸੋ ਧੰ S ਨੁ | ਧS ਨੁS ਹ ਰਿ |
| ਗ ਰੇ ਮ ਗ | ਰੇ — ਸਾ — | ਸਾ ਨੀਰੇ ਗ ਰੇ | ਗ ਮੰ ਧ — |
| ਸੰ S S ਤੁ | ਸਾ S ਧੂ S | ਜੋ ਹਰਿ ਪ੍ਰ ਭ | ਕ ਰ ਤੇ S |
| ਨੀਨੀ ਧਨੀ ਮਧ ਨੀਰੇਂ | ਨੀਧ ਮਗ ਰੇਸਾ | | |
| ਭਾS SS SS ਵS | ਏS SS SS | | |

●●●

### ਤੁਖਾਰੀ ਛੰਤ ਮਹਲਾ ੪

ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥
ਜਿਸ ਕੈ ਮਸਤਕਿ ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ ਟਿਕਹਿ ॥
ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ ॥
ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥
ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ ॥
ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥੪॥

(ਗੁ. ਗ੍ਰੰ. ਪੰਨਾ ੧੧੧੫)

**ਰਾਗੁ ਤੁਖਾਰੀ (ਤੀਜਾ ਪ੍ਰਕਾਰ)** **ਤਿੰਨ ਤਾਲ**

| X | 2 | 0 | 3 |
|---|---|---|---|
| | **ਸਥਾਈ:** | ਰੇਗ ਮਧ ਗਮ ਧਨੀ | ਧ ਮ ਗ ਰੇ |
| | | ਤੇS SS ਰੀS SS | ਭ ਗ ਤਿ ਭੰ |
| ਧ — ਧ ਧ | ਮ ਧ ਮ ਗ | ਮੰ ਗ ਰੇ ਗ | ਰੇ ਸਾ ਨੀ ਰੇ |
| ਡਾ S ਰ ਅ | ਸੰ S S ਖ | ਜਿ ਸੁ ਤੂ S | ਦੇ ਵਹਿ ਮੇ ਰੇ |
| ਸਾ — ਸਾ ਰੇਨੀ | ਧ ਰੇ ਸਾ — | ਨੀ ਰੇ ਗ ਰੇ | ਗ ਮ ਧ ਮ |
| ਸੁਆ S ਮੀ ਤਿS | ਸੁ ਮਿ **ਲਹਿ** S | ਜਿ ਸੁ ਕੈ S | ਮ ਸ ਤ ਕਿ |

| | | | |
|---|---|---|---|
| ਗਮੇ ਧੁਨੀ ਮ ਧ | ਸਾਂ ਸਾਂ ਸਾਂ ਸਾਂ | ਨੀ ਰੇਂ ਨੀ ਧੁ | ਮ ਧੁ ਮ ਗ |
| ਗੁS SS S ਰ | ਹਾ ਬੁ ਤਿ ਸੁ | ਹਿ ਰ ਦੈ S | ਹਰਿ ਗੁ ਣਟਿ |
| ਗਂਮ ਧੁਨੀ ਮਂਧੁ ਸਾਂਸਾਂ | ਰੇਂਨੀ ਧੁਮ ਗਰੇ ਸਾ | | |
| ਠਹਿ SS SS SS | SS SS SS S | | |
| | ਅੰਤਰਾ : | ਮ ਮ ਗ ਗ | ਗਮ ਧੁਨੀ ਮ ਧੁ |
| | | ਹ ਰਿ ਗੁ ਣ | ਹਿS ਰS ਦੈ S |
| — ਸਾਂ ਸਾਂ ਸਾਂ | ਨੀ ਰੇ ਸਾਂ ਸਾਂ | ਸਾਂਨੀ ਰੇਂ ਗਾਂ ਰੇਂ | ਨੀ ਰੇਂ ਸਾਂ — |
| S ਟਿ ਕ ਹਿ | ਤਿ ਸ ਕੈ ਜਿਸ | ਅੰ ਤਰਿ ਭ ਉ | ਭਾ ਵ ਨੀ S |
| ਨੀ ਰੇਂ ਨੀ ਧੁ | ਮ ਧੁ ਮ ਗ | ਮ ਰੇ ਗ — | ਮਧੁ ਨੀਰੇ ਨੀ ਧੁ |
| ਹੋ S S S | ਈ S S S | ਬਿ ਨੁ ਭੈ S | ਕਿS ਨੈS S ਨ |
| ਮ ਧੁ ਮ ਗ | ਰੇ ਗ ਰੇ ਸਾ | ਨੀ ਰੇ ਗ — | ਮਂਧੁ ਨੀਰੇਂ ਸਾਂ ਸਾ |
| ਪ੍ਰੋ S S ਮੁ | ਪਾ S ਇਆ S | ਬਿ ਨੁ ਭੈ S | ਪਾS SS ਰਿ ਨ |
| ਨੀਰੇਂ ਗਾਂ ਰੇਂ ਸਾਂ | ਰੇਂਨੀ ਧੁਮ ਗਰੇ ਸਾ | | |
| ਉS ਤ ਰਿਆ S | ਕੋਂS SS ਈS S | | |



## ਤੁਖਾਰੀ ਮਹਲਾ ੪

ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥
ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ ॥
ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥
ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥
ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥
ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥੨॥

(ਗੁ. ਗ੍ਰੰ. ਪੰਨਾ ੧੧੧੬)

**ਰਾਗੁ ਤੁਖਾਰੀ (ਤੀਜਾ ਪ੍ਰਕਾਰ)** **ਇਕ ਤਾਲ**

| X | | O | | 2 | | 0 | | 3 | | 4 | |
|---|---|---|---|---|---|---|---|---|---|---|---|
| | | **ਸਥਾਈ :** | | ਮਧੁ | ਨੀਰੇ˙ | ਨੀਧੁ | ਰੇਂਨੀ | ਧੁਨੀ | ਧੁਮ | ਧੁਮ | ਗਮ |
| | | | | ਮਾs | ss | ਰs | ਗਿs | ਪੰs | ss | ਥਿs | ਚs |
| ਨੀ | ਧੁ | — | — | ਧ | ਧੁ | ਮਧੁ | ਗਮ | ਨੀ | ਧੁ | ਮਧੁ | ਮਗ |
| ਲੇ | s | s | s | ਗੁ | ਰ | ਸs | ਤਿs | ਗੁ | ਰ | ਸੰs | ss |
| ਮਗ | ਰੇਗ | ਰੇ | ਸਾ | ਨੀਰੇ | ਗਮ | ਗਰੇ | ਮਰਾਂ | ਰੇ | ਸਾ | ਨੀ | ਰੇ |
| ਗਿs | ਸਿs | ਖਾ | | ਅs | ਨs | ਦਿs | ਨੁs | ਭ | ਗ | ਤਿ | ਬ |
| ਸਾ | — | — | — | ਨੀ | ਰੇ | ਗ | ਗ | ਮਧੁ | ਨੀਰੇ˙ | ਸਾਂ | ਸਾਂ |
| ਣੀ | s | s | s | ਖਿ | ਨੁ | ਖਿ | ਨੁ | ਨਿs | ਮs | ਖ | ਵਿ |
| ਰੇਂਨੀ | ਧੁਮ | ਗਮ | ਧੁਨੀ | | | | | | | | |
| ਖਾs | ss | ss | ss | | | | | | | | |
| | | **ਅੰਤਰਾ :** | | | | | | | | | |
| ਮਮ | ਗ | ਗ | ਮਮਂ | ਧੁ | ਮਧੁ | ਸਾਂ | ਸਾਂ | ਨੀ | ਰੇਂ | ਸਾਂ | ਸਾਂਸਾ |
| ਹਰਿ | ਹ | ਰਿ | ਭਗ | ਤਿ | ਬs | ਣੀ | ਪ੍ਰ | ਭ | ਕੇ | ਰੀ | ਸਭੁ |
| ਨੀਰੇ | ਗਾਂ | ਰੇਂ | ਮਂ | ਗਾਂ | ਰੇਂ | ਰੇਂਸਾਂ | ਨੀਸਾਂ | ਰੇਂਨੀ | ਧੁ | ਮ | ਗ |
| ਲੋs | s | ਕੁ | ਵੇ | ਖ | ਣਿ | ਆs | ss | ss | ਇਆ | s | s |
| ਮਮ | ਗਗ | ਗ | ਗਮ | ਧੁ | ਨੀ | ਧੁ | ਮ | ਗ | ਰੇ | — | ਸਾ |
| ਜਿਨ | ਦਰ | ਸੁ | ਸਤਿ | ਗੁ | ਰ | ਗੁ | ਰੂ | s | ਕੀ | s | ਆ |

| | | | | | | | | | | | |
|---|---|---|---|---|---|---|---|---|---|---|---|
| ਨੀ | ਰੇ | ਗ | ਗ | ਮ | ਮ | ਧ | ਮਧ | ਸਾਂ | — | — | — |
| ਤਿ | ਨ | ਆ | ਪਿ | ਹ | ਰਿ | ਮੇ | ss | ਲਾ | s | s | s |
| ਰੇਨੀ | ਧਮ | ਗਮ | ਧਨੀ | | | | | | | | |
| ਇਆ | ss | ss | ss | | | | | | | | |



## ਰਾਗੁ ਕੇਦਾਰਾ

ਕੇਦਾਰਾ ਭਾਰਤੀ ਸੰਗੀਤ ਦਾ ਬੜਾ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਇਸ ਰਾਗ ਦੇ ਸੰਬੰਧ ਵਿਚ ਗੁਰ ਵਾਕ ਹੈ "**ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰ।**" ਇਸ ਹਵਾਲੇ ਤੋਂ ਇਹ ਸਪਸ਼ਟ ਹੈ ਕਿ ਗੁਰਮਤਿ ਸੰਗੀਤ ਵਿਚ ਇਸ ਦਾ ਕਿਤਨਾ ਮਹੱਤਵ ਪੂਰਣ ਸਥਾਨ ਰਿਹਾ ਹੈ। ਮੱਧਕਾਲ ਤੋਂ ਵਰਤਮਾਨ ਤਕ ਕੇਦਾਰਾ ਰਾਗ ਭਾਰਤੀ ਸੰਗੀਤ ਦਾ ਅਭਿੰਨ ਅੰਗ ਬਣਿਆ ਚਲਿਆ ਆ ਰਿਹਾ ਹੈ। ਇਸ ਰਾਗ ਦੀ ਗਣਨਾ ਕੋਈ ਬਹੁਤੇ ਕਠਿਨ ਜਾਂ ਜਟਿਲ ਰਾਗਾਂ ਵਿਚ ਨਹੀਂ ਕੀਤੀ ਜਾਂਦੀ ਸਗੋਂ ਸਰਬ ਸਾਧਾਰਣ ਜਾਂ ਸੁਗਮ ਰਾਗਾਂ ਦੇ ਵਰਗ ਵਿਚ ਇਸ ਨੂੰ ਸ਼ਾਮਲ ਕੀਤਾ ਜਾਂਦਾ ਹੈ।

ਕੇਦਾਰਾ ਰਾਗ ਦੇ ਥਾਟ ਬਾਰੇ ਸੰਗੀਤਕਾਰਾਂ ਵਿਚ ਕੁਝ ਵਿਤਕਰਾ ਹੈ। ਵਿਦਵਾਨਾਂ ਦਾ ਇਕ ਵਰਗ ਇਸ ਨੂੰ ਕਲਿਆਣ ਥਾਟ ਦਾ ਰਾਗ ਮੰਨਦਾ ਹੈ ਅਤੇ ਦੂਜਾ ਬਿਲਾਵਲ ਥਾਟ ਦਾ। ਪਰੰਤੂ ਪ੍ਰਹਾਰ[1] ਵਿਚ ਬਹੁ ਸੰਖਿਆ ਵਿਚ ਕਲਾਕਾਰ ਇਸ ਨੂੰ ਕਲਿਆਣ ਥਾਟ ਦਾ ਹੀ ਰਾਗ ਮੰਨਦੇ ਹਨ। ਇਸ ਰਾਗ ਦੇ ਨਾਦਾਤਮਕ ਸਰੂਪ ਵਿਚ ਦੋ ਮਧਿਅਮ, ਗੰਧਾਰ ਵਰਜਿਤ ਜਾਂ ਗੁਪਤ ਅਤੇ ਹੋਰ ਸੁਰ ਸ਼ੁੱਧ ਪ੍ਰਯੋਗ ਹੁੰਦੇ ਹਨ। ਕਈ ਸੰਗੀਤ ਵੇਤਾ ਇਸ ਰਾਗ ਵਿਚ, ਕੋਮਲ ਨਿਸ਼ਾਦ ਅਨੁਵਾਦੀ ਸੁਰ ਵਜੋਂ ਪ੍ਰਵਾਨ ਕਰਦੇ ਹਨ ਅਤੇ ਕੁਝ ਵਿਵਾਦ ਵਜੋਂ। ਇਸ ਵਿਚ ਸੰਦੇਹ ਨਹੀਂ ਕਿ ਕੁਝ ਦਹਾਕੇ ਪਹਿਲਾਂ ਕੋਮਲ ਨਿਸ਼ਾਦ ਨੇ ਇਸ ਰਾਗ ਵਿਚ ਵਿਵਾਦੀ ਸੁਰ ਵਜੋਂ ਪ੍ਰਵੇਸ਼ ਕੀਤਾ ਸੀ ਪਰ ਵਰਤਮਾਨ ਵਿਚ ਇਹ ਸੁਰ ਇਸ ਰਾਗ ਵਚ ਅਨੁਵਾਦੀ ਸੁਰ ਦਾ ਸਥਾਨ ਗ੍ਰਹਿਣ ਕਰ ਚੁੱਕਾ ਹੈ। ਇਸ ਰਾਗ ਵਿਚ ਕੋਮਲ ਨਿਸ਼ਾਦ[2] ਦੀ ਵਰਤੋਂ ਅਲਪ ਰੂਪ ਵਿਚ ਧੈਵਤ ਦੇ ਸੰਜੋਗ ਨਾਲ ਕੀਤੀ ਜਾਂਦੀ ਹੈ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਗੰਧਾਰ ਸੁਰਾਂ ਦਾ ਤਿਆਗ ਕੀਤਾ ਜਾਂਦਾ ਹੈ ਅਤੇ ਅਵਰੋਹ ਵਿਚ 6 ਸੁਰ ਵਰਤੇ ਜਾਂਦੇ ਹਨ, ਇਸ ਲਈ ਜਾਤੀ ਔਡਵ-ਸ਼ਾਡਵ ਮੰਨੀ ਜਾਂਦੀ ਹੈ। ਕੁਝ ਵਿਦਵਾਨ ਇਸ ਰਾਗ ਦੇ ਅਵਰੋਹ ਵਿਚ ਗੰਧਾਰ ਸੁਰ ਦਾ ਪ੍ਰਯੋਗ ਵਕਰ ਢੰਗ ਨਾਲ ਕਰਦੇ ਹਨ ਅਤੇ ਜਾਤੀ ਔਡਵ-ਸੰਪੂਰਣ ਮੰਨਦੇ ਹਨ ਪਰੰਤੂ ਪਹਿਲੀ ਧਾਰਣਾ ਨੂੰ ਮਾਨਤਾ ਵਧੇਰੇ ਪ੍ਰਾਪਤ ਹੈ।

ਰਾਗਾਤਮਕ ਪੱਖ ਤੋਂ ਕੇਦਾਰਾ ਰਾਗ ਵਿਚ ਗੰਧਾਰ ਸੁਰ ਪੂਰਣ ਤੌਰ ਤੇ ਵਰਜਿਤ ਹੈ, ਪਰ ਫੇਰ ਵੀ ਕੁਝ ਮਰਮੱਗ ਕਲਾਕਾਰ ਇਸ ਸੁਰ ਦੀ ਵਰਤੋਂ ਇਤਨੇ ਕਲਾਤਮਕ ਢੰਗ[3] ਤੋਂ ਕਰਦੇ ਹਨ ਕਿ ਉਹ ਇਜਦੀ ਸੁੰਦਰਤਾ ਵਿਚ ਵਿਸ਼ੇਸ਼ ਵਾਧਾ ਵੀ ਕਰੇ ਤੇ ਰਹੇ ਵੀ ਗੁਪਤ। ਗੰਧਾਰ ਦੇ ਇਸ ਪ੍ਰਯੋਗ ਤੋਂ ਸੂਝਵਾਨ ਸ੍ਰੋਤੇ ਗਾਇਕ ਦੀ ਕਲਾ ਕੌਸ਼ਲਤਾ ਦਾ ਅਨੁਮਾਨ ਸਹਿਜੇ ਹੀ ਲਗਾ ਲੈਂਦੇ ਹਨ ਕਿ ਉਸਨੇ ਗੰਧਾਰ ਦਾ ਪ੍ਰਯੋਗ ਕਿਸ ਅੰਸ਼ ਵਿਚ ਅਤੇ ਕਿੰਨੇ ਪ੍ਰਮਾਣ ਵਿਚ ਕੀਤਾ ਹੈ। ਕਲਾਵੰਤ ਨੂੰ ਇਹ ਕ੍ਰਿਆ ਅਤਿਅੰਤ ਚੋਕਸੀ ਨਾਲ ਜਾਂ ਸਾਵਧਾਨੀ ਨਾਲ ਕਰਨੀ ਚਾਹੀਦੀ ਹੈ, ਕਿਉਂਕਿ ਜੋ "ਗ ਮ ਪ ਗ ਮ ਰੇ ਸਾ" ਦੇ ਪ੍ਰਯੋਗ ਦੁਆਰਾ ਕਾਮੋਦ ਅਤ "ਗ ਮ ਰੇ ਸ" ਤੋਂ ਬਿਲਾਵਲ ਰਾਗ ਸਿਰ ਉਚਾ ਕਰਨ ਲੱਗ ਪੈਂਦਾ ਹੈ।

ਇਸ ਰਾਗ ਦਾ ਵਾਦੀ ਸੁਰ ਮੱਧਿਅਮ (ਸ਼ੁੱਧ) ਅਤੇ ਸੰਵਾਦੀ ਸ਼ੜਜ ਹੈ। ਇਸ ਰਾਗ ਨੂੰ ਰਾਤ ਦੇ ਦੂਜੇ ਪਹਿਰ ਦੇ ਅੰਤ ਵਿਚ ਗਾਉਣ ਦੀ ਪ੍ਰਥਾ ਹੈ। ਇਸ ਦਾ ਗ੍ਰਹ ਸੁਰ ਸ਼ੜਜ, ਅੰਸ਼ ਮੱਧਿਅਮ ਅਤੇ ਨਿਆਸ ਪੰਚਮ ਮੰਨਿਆ ਜਾਂਦਾ ਹੈ। ਇਸ ਰਾਗ ਦਾ ਸਰੂਪ ਸਾਕਾਰ ਕਰਨ ਲਈ ਸ਼ੜਜ ਮੱਧਿਅਮ ਦੀ ਜੋੜੀ ਕਲਾਕਾਰ ਦੀ ਬਹੁਤ ਸਹਾਇਤਾ ਕਰਦੀ ਹੈ। ਵਿਦਵਾਨਾਂ ਨੇ ਇਸਨੂੰ ਪੂਰਵਾਂਗ ਪ੍ਰਧਾਨ ਰਾਗ

ਸਵੀਕਾਰਿਆ ਹੈ। ਇਸ ਨੂੰ ਗੰਭੀਰ ਅਤੇ ਸ਼ਾਂਤ ਪ੍ਰਕ੍ਰਿਤੀ ਦਾ ਰਾਗ ਮੰਨਿਆ ਜਾਂਦਾ ਹੈ। ਕੇਦਾਰਾ ਦੇ ਨਿਕਟ ਸੰਬੰਧੀ ਰਾਗ ਕਾਮੋਦ, ਹਮੀਰ, ਛਾਇਆ ਨਟ ਆਦਿ ਹਨ ਪਰ ਇਹ ਆਪਣੇ ਸੁਤੰਤਰ ਨਿਯਮਾਂ ਅਤੇ ਵਖਰੀ ਚਲਨ ਕਾਰਣ ਉਨ੍ਹਾਂ ਤੋਂ ਅੱਡਰੀ ਨੁਹਾਰ ਰਖਦਾ ਹੈ।

ਇਸ ਰਾਗ ਦੇ ਅਵਰੋਹ ਵਿਚ ਧੈਵਤ ਅਤੇ ਰਿਸ਼ਭ ਸੁਰਾਂ ਤੇ ਵਿਸ਼ੇਸ਼ ਤੌਰ 'ਤੇ ਠਹਿਰਾਓ ਕਰਨ ਨਾਲ ਇਸ ਦੀ ਆਕ੍ਰਿਤੀ ਹੋਰ ਵੀ ਸੁੰਦਰ ਜਾਪਣ ਲਗ ਜਾਂਦੀ ਹੈ। ਇਸ ਰਾਗ ਵਿਚ ਆਧੁਨਿਕ ਸਮੇਂ ਨਿਸ਼ਾਦ ਕੋਮਲ ਨੂੰ ਕਲਾਕਾਰਾਂ ਨੇ ਅਨੁਵਾਦੀ ਸੁਰ ਦਾ ਦਰਜਾ ਦੇ ਦਿਤਾ ਹੈ ਪਰ ਉਸਦੀ ਵਰਤੋਂ ਅਲਪ ਰੂਪ ਵਿਚ ਹੀ ਕਰਨੀ ਉਚਿੱਤ ਹੈ। ਮਾਹਿਰਾਂ ਦਾ ਕਥਨ ਹੈ ਕਿ ਇਸ ਰਾਗ ਦਾ ਵਿਸਤਾਰ ਕਰਨ ਸਮੇਂ ਨਿਸ਼ਾਦ (ਸ਼ੁੱਧ) ਸੁਰ ਤੇ ਭੁੱਲ ਕੇ ਵੀ ਨਿਆਸ ਨ ਕਰੋ। ਇਸੇ ਤਰ੍ਹਾਂ ਹੀ ਕੋਮਲ ਨਿਸ਼ਾਦ ਦਾ ਜਿਥੇ ਤਕ ਵਸ ਚੱਲੇ, ਪ੍ਰਯੋਗ ਵੀ ਘੱਟ ਹੀ ਕਰਨਾ ਚਾਹੀਦਾ ਹੈ। ਮਹਾਨ ਕਲਾਕਾਰ ਇਸ ਰਾਗ ਵਿਚ ਦੋਵੇਂ ਮੱਧਿਅਮ ਇਕੱਠੇ ਬੜੀ ਕੁਸ਼ਲਤਾ ਨਾਲ ਪ੍ਰਯੋਗ ਕਰਦੇ ਕੰਨ ਗੋਚਰ ਹੁੰਦੇ ਹਨ। ਇਸ ਕ੍ਰਿਆ ਦੁਆਰਾ ਇਹ ਰਾਗ ਅਤਿਅੰਤ ਮਨੋਰੰਜਨ ਬਣ ਜਾਂਦਾ ਹੈ ਪਰ ਸਾਧਾਰਣ ਗਾਇਕਾਂ ਨੂੰ ਇਹ ਕ੍ਰਿਆ ਬੜੀ ਸਾਵਧਾਨੀ ਨਾਲ ਕਰਨੀ ਲੋੜੀਂਦੀ ਹੈ। "ਮ ਪ ਧ ਮ" ਸੁਰਾਵਲੀ ਨੂੰ ਮਹਾਨ ਕਲਾਕਾਰ ਕੇਦਾਰਾ ਰਾਗ ਦੇ ਸਰੀਰ ਵਿਚ ਅ ਤਮਾ ਦਾ ਸਥਾਨ ਸਮਝਦੇ ਹਨ। ਇਸ ਰਾਗ ਦੇ ਤਾਰ ਸ਼ਡਜ ਵਿਚ ਪ੍ਰਵੇਸ਼ ਕਰਨ ਸਮੇਂ "ਪ, ਮ ਪ ਸਾਂ" ਸੁਰਾਵਲੀ ਦਾ ਪ੍ਰਯੋਗ ਕੀਤਾ ਜਾਂਦਾ ਹੈ। ਦਰੁੱਤ ਤਾਨਾਂ ਵਿਚ ਅੜਚਣ ਨਾ ਆਵੇ, ਇਸ ਸੌਖ ਨੂੰ ਮੁਖ ਰੱਖ ਕੇ ਕਲਾਕਾਰ "ਮਪ ਧਨੀ ਸਾਰੇਂ ਸਾਂਨੀ ਧਪ ਮਪ ਮਮ ਰੇਸਾ" ਵੀ ਵਰਤ ਲੈਂਦੇ ਹਨ।

ਕੇਦਾਰਾ ਰਾਗ ਦੇ ਸੰਬੰਧ ਵਿਚ ਸੁਰਗਵਾਸੀ ਡਾ. ਚਰਨ ਸਿੰਘ ਜੀ, ਜਿਨ੍ਹਾਂ ਨੂੰ ਗੁਰਮਤਿ ਸੰਗੀਤ ਦਾ ਬੜਾ ਗਹਿਰਾ ਅਧਿਐਨ ਸੀ, ਨੇ ਆਪਣੀ ਖੋਜ ਦੇ ਆਧਾਰ ਤੇ ਇਸ ਰਾਗ ਦੀ ਇਸ ਤਰ੍ਹਾਂ ਵਿਆਖਿਆ ਕੀਤੀ ਹੈ।

"ਕੇਦਾਰ—ਗੁਰਮਤਿ ਸੰਗੀਤ ਵਿਚ ਮੇਘ ਰਾਗ ਦਾ ਪੁਤ੍ਰ ਹੈ, ਜਿਹਾ ਕੁ" ਬੈਰਾਧਰ ਗਜਧਰ ਕੇਦਾਰਾ "ਪਾਵਸ ਅਤੇ ਮਲਾਰ ਮਿਲਕੇ ਕੇਦਾਰਾ ਬਣਦਾ ਹੈ, ਪਰੰਤੂ ਹੋਰਨਾਂ ਮਤਾਂ ਵਿਚ ਜਿਹਾ ਕੁ ਰਾਗਾਰਣਵ ਵਿਚ ਨਾਅਟ ਦੀ ਰਾਗਣੀ ਮੰਨੀ ਹੈ, ਭਾਰਤ ਵਿਚ ਦੀਪਕ ਦੀ ਰਾਗਣੀ ਹੈ। ਏਹੋ ਸ਼ਿਵਮਤ ਵਿਚ ਕੇਦਾਰ ਗੌੜ ਸਿਰੀ ਰਾਗ ਦੀ ਰਾਗਣੀ ਹੈ।"

(ਗੁਰਮਤਿ ਸੰਗੀਤ, ਪੰਨਾ 28)

ਡਾ. ਸਾਹਿਬ ਵਰਗੇ ਮਹਾਨ ਖੋਜਕਾਰਾਂ ਪਾਸੋਂ ਮੰਗ ਤਾਂ ਅਸੀਂ ਕੇਦਾਰਾ ਰਾਗ ਦੇ ਨਾਦਾਤਮਕ ਸਰੂਪ ਬਾਰੇ ਪ੍ਰਕਾਸ਼ ਪਾਉਣ ਦੀ ਕਰਦੇ ਹਾਂ ਪਰ ਉਹ ਮੇਘ ਰਾਗ ਦਾ ਪੁਤ੍ਰ ਦਸ ਕੇ ਹੀ ਸਾਡੀ ਜਗਿਆਸਾ ਨੂੰ ਤ੍ਰਿਪਤ ਕਰ ਦਿੰਦੇ ਹਨ।

ਉਪਰੋਕਤ ਮਤਾਂ ਵਿਚ ਕਿੰਨੀ ਕੁ ਸਚਾਈ ਹੈ, ਇਥੇ ਬਹੁਤੀ ਟੀਕਾ ਟਿੱਪਣੀ ਦੀ ਲੋੜ ਨਹੀਂ ਪ੍ਰਤੀਤ ਹੁੰਦੀ, ਅਸੀਂ ਸਹਿਜੇ ਹੀ ਅਨੁਮਾਨ ਲਗਾ ਸਕਦੇ ਹਾਂ ਕਿ ਇਕ ਮਤ ਵਿਚ ਕੇਦਾਰਾ ਪੁੱਤਰ, ਦੂਜੇ ਵਿਚ ਕਿਸੇ ਦੀ ਰਾਗਣੀ, ਤੀਜੇ ਵਿਚ ਕਿਸੇ ਹੋਰ ਰਾਗ ਦੀ ਰਾਗਣੀ ਅਤੇ ਚੌਥੇ ਵਿਚ ਕਿਸੇ ਹੋਰ ਰਾਗ ਦਾ ਪੁਤਰ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੇਘ ਰਾਗ ਨੂੰ ਨਹੀਂ ਨਿਵਾਜਿਆ ਗਿਆ। ਇਸ ਰਾਗ ਵਿਚ ਅੰਕਿਤ ਬਾਣੀ ਵਿਚ ਸਭ ਸਥਾਨਾਂ ਤੇ ਗੁਰੂ ਗ੍ਰੰਥ ਸਾਹਿਬ ਵਿਚ ਮੇਘ "ਰਾਗੁ ਕੇਦਾਰਾ" ਨਾਮ ਹੀ ਉਪਲੱਬਧ ਹੁੰਦਾ ਹੈ। ਜਿਸ ਦਾ ਸਪਸ਼ਟ ਅਰਥ ਹੈ ਕਿ ਕੇਦਾਰਾ ਇਕ ਸੁਤੰਤਰ ਰਾਗ ਹੈ ਨਾ ਕਿਸੇ ਦਾ ਪੁੱਤਰ ਅਤੇ ਨਾਹੀ ਕਿਸੇ ਦੀ ਰਾਗਣੀ।

ਸ਼ਬਦ ਕੋਸ਼ ਦੇ ਇਤਿਹਾਸ ਵਿਚ ਵਿਸ਼ਵ ਦੇ ਕਿਸੇ ਕੋਸ਼ ਨੇ "ਰਾਗ" ਦੇ ਅਰਥ "ਰਾਗਣੀ" ਕਦੇ ਵੀ ਨਹੀਂ ਸਵੀਕਾਰੇ।

ਆਰੋਹ :—ਸਾ, ਮ, ਮ ਪ, ਮ ਪ ਧ ਮ, ਮ ਪ ਨੀ ਧ ਸਾਂ

ਅਵਰੋਹ :—ਸਾਂਨੀ ਧ, ਪ, ਮ ਪ ਧਪ ਮ, ਰੇ, ਸਾ।

ਮੁਖ ਅੰਗ :—ਸਾਮ, ਮ ਪ. ਮ ਪ ਧਪ ਮ, ਮ, ਰੇ, ਸਾ

## ਸੁਰ ਵਿਸਤਾਰ
## ਰਾਗ ਕੇਦਾਰਾ

1. (ਸਾ), ਸਾ ਰੇ ਸਾ ਸਾ ਮ, (ਮ), ਰੇ, ਸਾ, ਸਾਰੇ ਨ਼ੀਸਾ, ਧ਼ ਧ਼ ਪ਼ ਸਾ, ਮ ਪ਼ ਧ਼ ਧ਼ ਪ਼, ਮ਼ੇ ਪ਼

ਧ਼ ਮ਼ ਮ਼ ਮ਼ ਪ਼, ਮ ਪ਼ੁ ਧ਼ ਪ਼ ਮ਼, ਮ ਮ਼ੇਪ਼, ਮ਼ ਪ਼ ਧ਼ ਧ਼ ਪ, ਗ ਮ਼ ਪ਼ ਮ਼ ਪ਼, ਧ਼ ਧ਼ੁ ਮ਼ ਪ਼, ਧ਼ ਮ਼, ਪ਼ ਪ਼

ਮ਼ ਪ਼ ਧ਼ ਨ਼ੀ ਧ਼ ਪ਼ ਮ਼, ਮ਼ ਪ਼ ਧ਼ ਪ਼, ਮ਼ ਪ਼ ਪ਼ ਮ਼ੇ ਪ਼ ਸ ਸਾਰੇ ਨ਼ੀਸਾ ਮ, ਮ਼ਪ ਪ਼ੁਸਾ, ਸਾਰੇ ਸਾਸਾ ਮ,

ਰੇ ਰੇ ਸਾਨ਼ੀ ਸਾ ਧ਼ ਧ਼ ਪ਼ੇ ਮ, ਪ਼ ਪ਼ ਸਾ ਸਾ ਰੇ ਰੇ ਸਾ, ਸਾਸਾ ਮ, ਮ ਗ ਪ, ਮਪ ਮਪ ਧਪ ਮ।

ਪ਼ਸ ਮਪ ਮ, ਧਪ ਮ, ਪ ਮ, ਰੇ ਸਾ, ਸਾ ਸਾ ਮ,

2. ਮ ਮ ਰੇਸਾ ਰੇ ਰੇ ਸਾ ਨ਼ੀਸਾਰੇ ਨ਼ੀਸਾ ਮ, ਮਪ, ਸਾ ਮ ਮ ਪ, ਮ ਮ ਪ, ਮਪ ਧਧਪ, ਮਪ ਧਨੀ

ਮਪ, ਮਪ ਮਪ ਧ ਧ ਮ, ਮ ਪਸਂ ਨੀਸਂਪ ਮ ਪ ਧ ਪ ਮ, ਮ ਪ ਧ ਪ ਮ, ਨੀ ਧ ਪ, ਮ ਪ ਧ ਪ ਮ,

ਮ ਮ ਪ ਪ ਸਾਂ ਸਾਂ ਧ ਪ ਮਪ ਧਪ ਮ, ਪ ਧ ਮਪ, ਸਾਰੇਂ ਨੀਸਾਂ, ਰੇਂ ਨੀਸਾਂ ਧ ਪ ਮ, ਧ,ਮ

ਪ ਮ, ਪ ਧ ਮ, ਪ ਧ ਮ, ਪ ਧ ਮ, ਮ ਪ ਨੀਸਂ ਸਾਂਰੇਂ ਸਾਂ ਸਾਂ, ਧ ਪ ਮ, ਸਾਂ ਧ ਪ ਮ,

ਧ ਧ ਪ ਮ, ਮ ਪ ਧ ਨ਼ੀ ਧ ਪ ਮ ਪ ਧ਼ ਪ ਮ, ਪ ਧ ਮ ਪ ਮ, ਧ ਪ ਮੁ ਪ ਮ, ਮ, ਰੇ ਸਾ ਸਾ ਰੇ ਸਾ ਮ।

3. ਸਾਸਾ ਮ ਮ ਪ ਪ ਮ ਪ ਸਾਂ, ਨੀਸਾਂ, ਸਾਂਨੀ, ਧਪ ਮਪ ਧਪ ਪ, ਪਧ ਮਪ ਸਾਂ,ਮੇਂਪ ਸਾਂ ਸਾਂ ਰੇਂ ਰੇਂ,ਸਾਂ,

ਮ ਸਾਂ ਰੇਂ, ਸਾਂ ਰੇ, ਸਾਂਰੇ ਨੀਸਾਂ ਧਧਪ, ਮ ਪ ਸਾ, ਮਪ ਸ, ਮ ਪ ਰੇਂਸਾਂ, ਮ ਮ ਪ ਪ ਸਾਂ ਸਾਂ ਨੀਸਾਂ,

ਮਪ ਧਮਪ ਸਾਂ, ਨੀਸਾਂ ਸਾਂਰੇ ਸਾਂ ਸਾਂ ਪਂ, ਰੇਂ ਸਾਂ, ਮੱਮਂ ਰੇ ਸਾਂ, ਰੇਂ ਰੇਂ ਸਾਂਨੀ ਧ ਪ ਮਪ ਸਾਂ, ਰੇਂ

ਸਾ, ਸਾ ਸਂ ਮਂ ਮਂ ਪਂ, ਮਂ ਪਂ ਮੇਂ ਪਂ ਮਂ, ਸਂਮਂ ਪਂ ਮਂ, ਧਂ ਧਂ ਪਂਪਂ ਮੇਂ ਮਂ, ਪਂਮਂ, ਰੇਂ ਸਾਂ,

ਸਾਂਰੇਂ ਨੀਸਾਂ ਧ਼ਧਪ, ਮਪ ਧਪਮ, ਪੇ ਪ ਮ ਨੀ ਧਪ ਮ, ਪ ਮ ਪਧਮ, ਪ, (ਮ) ਸਾਰੇ, ਸਾ, ਸਾ ਰੇ ਸਾ ਮ।

## ਕੇਦਾਰਾ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ ॥
ਅਗਮ ਅਗੋਚਰੁ ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ ਲਖਾਵੀਐ ਰੇ ॥ ਰਹਾਉ ॥
ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ ਤਿਸੁ ਜਨ ਕਉ ਹਰਿ ਲਿਵ ਲਾਵੀਐ ਰੇ ॥
ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ ॥ ੧ ॥
ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ ॥
ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ ॥ ੨ ॥
ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ ॥
ਤਿਨ ਦੇਖੇ ਮੇਰਾ ਮਨੁ ਬਿਗਸੈ ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ ॥ ੩ ॥
ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ ॥
ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥੪ ॥ ੧ ॥

(ਗੁ. ਗ੍ਰੰ. ਪੰਨਾ ੧੧੧੮)

**ਰਾਗੁ ਕੇਦਾਰਾ** **ਤਿਨ ਤਾਲ**

| × | 2 | 0 | 3 |
|---|---|---|---|
| | | **ਸਥਾਈ :** | ਮ ਮਗ਼ ਪ ਮਪ |
| | | | ਮੇ ਰੇs ਮ ਨs |
| ਧ — ਧ ਪ | — ਪ ਮਪ ਧਪ | ਮ ਰੇਸਾ ਰੇ ਸਾ | ਮ ਮ ਰ ਸਾ |
| ਰਾ s ਮ ਨਾ | s ਮ ਨਿs sਤ | ਗਾ ਵੀs ਐ ਰੇ | ਅ ਗ ਮ ਅ |
| ਰੇ ਰੇ ਸਾ ਸਾ | ਧ ਧ ਪ ਪ | ਮਪ ਧਮ ਮ — | ਮ ਮ ਪ ਪ |
| ਗੋ ਚ ਰੁ ਨ | ਜਾ ਈ ਹ ਰਿ | ਲs ਖਿs ਆ s | ਗੁ ਰ ਪੂ ਰਾ |
| ਮਪ ਧਨੀ ਸਾਂਰੇਂ ਨੀਸਾਂ | ਸਾਂਨੀ ਧਪ ਮਪ ਧਨੀ | ਪਧ ਮਪ ਮੁਮ ਰੇਸਾ | |
| ਮਿs ਲੈs ss ਲ਼s | ਖਾs ਵੀs ਐs ss | ਰੇs ss ss ss | |
| | | **ਅੰਤਰਾ :** | ਪ ਪ ਪ ਪ |
| | | | ਜਿ ਸ ਆ ਪੇ |

| | | | |
|---|---|---|---|
| ਸਾਂ ਸਾਂ ਸਾਂ ਸਾਂ | ਸਾਂ — ਸਾਂ ਸਾਂ | ਸਾਨੀ ਸਰੇਂ ਸਾਂ ਸਾਂਸਾਂ | ਧ ਧ ਧ — |
| ਕਿ ਰ ਪਾ ਕ | ਰੇ s ਮੇ ਰਾ | ਸੁਆ ss ਮੀ ਤਿਸੁ | ਜ ਨ ਕਉ s |
| ਸਾਂ ਸਾਂ ਸਾਂ ਸਾਂ | ਸਾਂਰੇਂ ਨੀਸਾਂ ਧ ਪ | ਮਪ ਧਪ ਮ — | ਮ ਮ ਪ — |
| ਹ ਰਿ ਲਿ ਵ | ਲਾs ਵੀs ਐ s | ਰੇs ss ss ss | ਸ ਭੂ ਕੋ s |
| ਮਪਧਨੀ ਸਾਂ ਧ ਪ | ਮ ਪ ਮਪ ਧਪ | ਮ ਸਾ ਰੇ ਸਾ | ਸਾਰੇ ਸਾਸਾ ਮ ਮਗ |
| ਭsss ਗ ਤਿ ਕ | ਰੇ s ਹs ਰਿs | ਕੇ s ਰੀ s | ਹs ਰਿs ਭਾ ਵੈs |
| ਮ ਪ ਪ ਪ | ਮਪ ਧਨੀ ਸਾਂਰੇਂ ਨੀਸਾਂ | ਧਪ ਮਪ ਮਮ ਰੇਸਾ | |
| ਸੋ s ਬਾ ਇ | ਪਾs ਵੀs ਐs ss | ਰੇs ss ss ss | |



## ਕੰਦਾਰਾ ਮਹਲਾ ੪ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਮੇਰੇ ਮਨ ਹਰਿ ਹਰਿ ਗੁਨ ਕਹੁ ਰੇ ॥
ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ ॥ ਰਹਾਉ ॥
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ ॥
ਮਿਲਿ ਸਤਸੰਗਤਿ ਕੀਜੈ ਹਰਿ ਗੋਸਟਿ ਸਾਧੂ ਸਿਉ ਗੋਸਟਿ ਹਰਿ ਪ੍ਰੇਮ ਰਸਾਇਣੁ
ਰਾਮ ਨਾਮੁ ਰਸਾਇਣੁ ਹਰਿ ਰਾਮ ਨਾਮ ਰਾਮ ਰਮਹੁ ਰੇ ॥ ੧ ॥
ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ ਇਹੁ ਦੂਰਿ ਕਰਹੁ ਆਪਨ ਗਹੁ ਰੇ ॥
ਜਨ ਨਾਨਕ ਕਉ ਹਰਿ ਦਇਆਲ ਹੋਹੁ ਸੁਆਮੀ ਹਰਿ ਸੰਤਨ ਕੀ ਧੂਰਿ ਕਰਿ ਹਰੇ ॥੨ ॥੧ ॥੨ ॥

(ਗੁ. ਗ੍ਰੰ. ਪੰਨਾ ੧੧੧੮)

**ਰਾਗੁ ਕੇਦਾਰਾ** **ਤਿਨ ਤਾਲ**

| × | 2 | 0 | 3 |
|---|---|---|---|
| **ਸਥਾਈ** : | ਸਾਂਨੀ ਧਨੀ ਸਾਂਰੇਂ ਨੀਸਾਂ | ਧ ਧ ਪ ਪ | ਮ ਪ ਮਪ ਧਪ |
| | ਮੇਂs ਰੇs ਮs ਨs | ਹ ਰਿ ਹ ਰਿ | ਗੁ ਨ ਕs ਹੁs |
| ਮ — — — | ਮਪ ਧਨੀ ਸਾਂਰੇਂ ਨੀਸਾਂ | ਧ ਧ ਪ ਪ | ਮ ਪ ਮਪ ਧਪ |
| ਰੇ s s s | ਮੇਂs ਰੇs ਮs ਨs | ਹ ਰਿ ਹ ਰਿ | ਗੁ ਨ ਕs ਹੁs |
| ਮ — — ਧਪ | ਮ ਮ ਰੇ ਸਾ | ਰੇ ਰੇ ਸਾ ਮ | — ਮਗ ਪ — ਪ |
| ਰੇ s s ਸਤਿ | ਗੁ ਰੂ ਕੇ s | ਚ ਰ ਨ ਧੋ | s ਇs ਧੋ s ਇ |
| ਪਮ ਧਪ ਮ ਮਮ | ਪ ਪ ਮ ਪ | ਨੀਧ ਸਾਂਨੀ ਰੇਂ ਸਾਂ | ਸਾਂਨੀ ਧਪ ਮਪ ਧਨੀ |
| ਪੂs ss ਜਹੁ ਇਨ | ਬਿਧਿ ਮੈ ਰਾ | ਹs ਰਿs ਪ੍ਰ ਭ | ਲs ਹੁs ਰੇs ss |
| ਧਪ ਮਪ ਮਮ ਰੇਸਾ | | | |
| ss ss ss ss | | | |
| **ਅੰਤਰਾ** : | | | |
| ਮ — ਮ ਪ | — ਪ ਪ ਪ | ਸਾਂ ਸਾਂ ਸਾਂ ਸਾਂ | ਸਾਂ — ਸਾਂ ਸਾਂ |
| ਕਾ s ਮੁ ਕ੍ਰੋ | s ਧ ਲੋ ਭੁ | ਮੋ ਹੁ ਅ ਭਿ | ਮਾ s ਨੁ ਬਿ |
| ਸਾਂਨੀ ਧਨੀ ਰੇ ਸਾਂ | — — ਸਾਂ ਸਾਂ | ਧ — ਧ ਧ | ਧਨੀ ਸਾਂਰੇਂ ਸਾਂਨੀ ਸਾਂ |
| ਖੰs ss ਰ ਸ | s s ਇ ਨ | ਸੰ s ਗ ਤਿ | ਤੇs ss ਤ੍ਰੁs s |

| | | | |
|---|---|---|---|
| ਧਪ ਮੇਪ ਮ — | ਮ ਮ ਮ ਮਗ | ਪ ਪ ਮ ਪ | ਮੇਪਧਨੀ ਸਾਂ ਧ ਪ |
| ਰs ਹੁs ਰੇ s | ਮਿ ਲਿ ਸ ਤs | ਸੰ ਗ ਤਿ ਕੀ | ਜੈsss s ਹ ਰਿ |
| ਪਮ ਧਪ -ਮ ਮ | ਮ ਮ ਰੇ ਸਾ | ਰੇ ਰੇਰੇ ਸਾ ਸਾ | ਸਾਰੇ ਸਾਸਾ ਮ ਮਗ |
| ਗੋਂs ss sਸ ਟਿ | ਸਾ ਧੂ ਜਿਉ s | ਗੋ ਸਟਿ ਹ ਰਿ | ਪ੍ਰੇs ss ਮ ਰs |
| ਪ ਮ ਪ | ਮਪਧਨੀ ਸਾਂ ਧ ਪ | ਮਪ ਧਪ ਮ ਮ | ਮ — ਮ ਮਂ |
| ਸਾ ਇਣ ਰਾ ਮ | ਨਾsss s ਮੁ ਰ | ਸਾs ss ss ਇਣੁ | ਰਾ s ਮ ਨਾ |
| — ਮ ਰੇ — | ਸਾਂ ਸਾਂ ਸਾਂਨੀ ਧਪ | ਮਪ ਧਪ ਮਮ ਰੇਸਾ | |
| s ਮ ਰਾ s | ਮ ਰ ਮਹੁ ss | ਰੇs ss ss ss | |



# ਰਾਗੁ ਭੈਰਉ

ਭਰਉ (ਭੈਰਵ) ਭਾਰਤੀ ਸੰਗੀਤ ਦਾ ਇਕ ਪੁਰਾਤਨ ਪ੍ਰਮੁੱਖ ਅਤੇ ਮਧੁਰ ਰਾਗ ਹੈ । ਥਾਟ ਪਧਤੀ ਮੰਨਣ ਵਾਲੇ ਵਿਦਵਾਨਾਂ ਨੇ ਇਸ ਨੂੰ ਭੈਰਵ ਥਾਟ ਦਾ ਜਨਕ (ਉਤਪੰਨ ਕਰਨ ਵਾਲਾ) ਰਾਗ ਸਵੀਕਾਰਿਆ ਹੈ । ਰਾਗਾਂਗ ਪਧਤੀ ਦੇ ਪਗ ਚਿੰਨ੍ਹਾਂ ਤੇ ਚਲਣ ਵਾਲੇ ਸੰਗੀਤਕਾਰ ਵੀ ਉਸ ਨੂੰ ਭੈਰਵ ਅੰਗ ਦਾ ਰਾਗ ਮੰਨਦੇ ਹਨ । ਇਹ ਰਾਗਾਂਗ ਰਾਗ ਹੈ । ਇਸ ਰਾਗ ਦੇ ਸੰਜੋਗ ਤੋਂ ਭੈਰਵ ਦੇ ਕਈ ਪ੍ਰਕਾਰ ਪ੍ਰਚਾਰ ਵਿਚ ਹਨ ਜਿਵੇਂ : ਅਹੀਰ ਭੈਰਵ, ਆਨੰਦ ਭੈਰਵ, ਸ਼ਿਵਮਤ ਭੈਰਵ, ਬੰਗਾਲ ਭੈਰਵ, ਨਟਭੈਰਵ, ਆਦਿ । ਇਨ੍ਹਾਂ ਭੈਰਵ ਦੇ ਪ੍ਰਕਾਰਾਂ ਵਿਚ ਇਸ ਪ੍ਰਮੁਖ ਰਾਗ ਦਾ ਅੰਸ਼ ਆਵੱਸ਼ਕ ਤੌਰ ਤੋਂ ਆਉਂਦਾ ਹੈ ਜਿਸ ਕਾਰਣ ਇਸ ਦੇ ਮਿਸ਼ਰਣ ਦੁਆਰਾ ਸਿਰਜੇ ਰਾਗਾਂ ਨੂੰ ਵਿਦਵਾਨਾਂ ਨੇ ਭੈਰਵ ਦੇ ਪ੍ਰਕਾਰ ਸਵੀਕਾਰਿਆ ਹੈ ।

ਭੈਰਉ ਰਾਗ ਵਿਚ ਰਿਸ਼ਭ ਧੈਵਤ ਅਤਿ ਕੋਮਲ ਜਾਂ ਸਕਾਰੀ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ । ਇਸ ਦਾ ਵਾਦੀ ਸੁਰ ਧੈਵਤ ਅਤੇ ਸੰਵਾਦੀ ਰਿਸ਼ਭ ਹੈ । ਭੈਰਉ ਦੇ ਆਰੋਹ ਅਵਰੋਹ ਵਿਚ ਸਤ ਸੁਰ ਵਰਤੇ ਜਾਂਦੇ ਹਨ ਇਸ ਕਾਰਣ ਇਸ ਦੀ ਜਾਤੀ ਸੰਪੂਰਣ-ਸੰਪੂਰਣ ਮੰਨੀ ਜਾਂਦੀ ਹੈ । ਕੁਝ ਵਿਦਵਾਨ ਇਸ ਦੇ ਆਰੋਹ ਵਿਚ ਰਿਸ਼ਭ ਅਤੇ ਪੰਚਮਵਰਜਿਤ ਕਰਕੇ ਜਾਤੀ ਔਡਵ-ਸੰਪੂਰਣ ਮੰਨਦੇ ਹਨ, ਪਰੰਤੂ ਪਹਿਲਾ ਮਤ ਪ੍ਰਚਾਰ ਵਿਚ ਵਧੇਰੇ ਹੈ । ਇਹ ਪ੍ਰਭਾਤ ਕਾਲ ਦਾ ਰਾਗ ਹੈ । ਅਰਥਾਤ-ਅੰਮ੍ਰਿਤ ਵੇਲੇ ਚਾਰ ਵਜੇ ਤੋਂ ਸਤ ਵਜੇ ਦੇ ਦਰਮਿਆਨ ਗਾਇਆ ਜਾਂਦਾ ਹੈ । ਕੁਝ ਕਲਾਕਾਰ ਇਸ ਰਾਗ ਵਿਚ ਕੋਮਲ ਨਿਸ਼ਾਦ ਵਿਵਾਦੀ ਸੁਰ ਦੇ ਤੌਰ 'ਤੇ ਵਰਤਣ ਦੀ ਖੁਲ੍ਹ ਮਾਣ ਲੈਂਦੇ ਹਨ । ਇਸ ਰਾਗ ਦੀ ਸਾਰੀ ਸੁੰਦਰਤਾ ਰਿਸ਼ਭ ਅਤੇ ਧੈਵਤ ਦੇ ਉਚਿੱਤ ਪ੍ਰਯੋਗ ਤੇ ਨਿਰਭਰ ਹੈ । ਰਿਸ਼ਭ ਦੇ ਪ੍ਰਯੋਗ ਸਮੇਂ ਮਧਿਅਮ ਤੋਂ ਮੀਂਡ ਦੁਆਰਾ ਗੰਧਾਰ ਦਾ ਸਪਰਸ਼ ਕਰਕੇ ਰਿਸ਼ਭ ਨੂੰ ਅੰਦੋਲਿਤ ਕੀਤਾ ਜਾਂਦਾ ਹੈ ਇਸੇ ਤਰ੍ਹਾਂ ਧੈਵਤ ਤੇ ਨਿਸ਼ਾਦ ਦਾ ਸਪਰਸ਼ ਦੇ ਕੇ ਅੰਦੋਲਿਤ ਕੀਤਾ ਜਾਂਦਾ ਹੈ । ਇਨ੍ਹਾਂ ਦੋਹਾ ਕ੍ਰਿਆਵਾਂ ਵਿਚ ਇਸ ਰਾਗ ਦੀ ਸੁੰਦਰਤਾ ਦਾ ਪੂਰਣ ਰਹੱਸ ਛੁਪਿਆ ਹੋਇਆ ਹੈ । ਇਸ ਵਿਚ ਨਿਆਸ ਦੇ ਸੁਰ ਸ਼ਡਜ, ਰਿਸ਼ਭ, ਮਧਿਅਮ ਅਤੇ ਧੈਵਤ ਹਨ । ਇਸ ਦੇ ਆਰੋਹ ਵਿਚ ਰਿਸ਼ਭ ਸੁਰ ਦਾ ਅਕਸਰ ਤਿਆਗ ਕੀਤਾ ਜਾਂਦਾ ਹੈ । ਵਿਦਵਾਨਾਂ ਨੇ ਇਸ ਰਾਗ ਨੂੰ ਉਤ੍ਰਾਂਗ ਵਾਦੀ ਰਾਗਾਂ ਦੇ ਵਰਗ ਵਿਚ ਰੱਖਿਆ ਹੈ । ਇਹ ਇਕ ਆਲਾਪ ਯੋਗ ਰਾਗ ਹੈ ਇਸ ਲਈ ਇਸ ਦਾ ਵਿਸਤਾਰ ਤਿੰਨਾਂ ਸਪਤਕਾਂ ਵਿਚ ਕੀਤਾ ਜਾਂਦਾ ਹੈ ।

ਗੁਰਮਤਿ ਸੰਗੀਤ ਦੇ ਮਹਾਨ ਵਿਦਵਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਇਸ ਰਾਗ ਦੇ ਸਬੰਧ ਵਿਚ ਸਾਡਾ ਇਸ ਤਰ੍ਹਾਂ ਪਥ ਪ੍ਰਦਰਸ਼ਨ ਕਰਦੇ ਹਨ :

ਭੈਰਉ--ਗੁਰਮਤਿ ਸੰਗੀਤ ਵਿਚ ਇਹ ਗਿਣਤੀ ਲਈ ਪਹਿਲਾ ਰਾਗ ਹੈ । ਸੁਧ (ਖਾਲਸ) ਹੈ, ਜੇਹਾ ਕੁ 'ਪ੍ਰਥਮ ਰਾਗ ਭੈਰਉ ਵੈ ਕਰਹੀ'' (ਗੁਰਮਤਿ ਸੰਗੀਤ, ਪੰਨਾ 28)

ਇਸੇ ਤਰ੍ਹਾਂ ਹੀ ਡਾ. ਚਰਨ ਸਿੰਘ ਜੀ ਆਪਣੀ ਵਿਦਵਤਾ ਭਰਪੂਰ ਜਾਣਕਾਰੀ ਦਾ ਪਰਿਚਯ ਇਸ ਰਾਗ ਬਾਰੇ ਇਸ ਪ੍ਰਕਾਰ ਦਿੰਦੇ ਹਨ :

''ਇਹ ਰਾਗ ਹਨੂਮਾਨ ਮਤ ਵਿਚ ਪਹਿਲਾ ਰਾਗ ਹੈ । ਰਾਗ ਮਾਲਾ ਵਿਚ ਵੀ ''ਪ੍ਰਥਮ ਰਾਗ ਭੈਰਉ ਵੈ ਕਰਹੀ''ਲਿਖਿਆ ਹੈ (ਗੁਰਮਤਿ ਸੰਗੀਤ, ਪੰਨਾ 33)

ਗੁਰੂ ਗ੍ਰੰਥ ਸਾਹਿਬ ਦੇ ਰਾਗ ਪ੍ਰਬੰਧ ਜਾਂ ਰਾਗ ਵਿਧਾਨ ਦਾ ਜਿਥੋਂ ਤਰਤੀਬਵਾਰ, ਆਰੰਭ ਹੁੰਦਾ ਹੈ ਉਥੇ ਸਭ ਤੋਂ ਪ੍ਰਥਮ ਸਥਾਨ ਸਿਰੀ ਰਾਗ ਦਾ ਹੈ। ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਸਿਰੀ ਰਾਗ ਬਾਰੇ ਫੁਰਮਾਉਂਦੇ ਹਨ :

"ਰਾਗਾ ਵਿਚ ਸ੍ਰੀ ਰਾਗ ਹੈ ਜੇ ਸਚਿ ਧਰੇ ਪਿਆਰੁ ॥"

(ਵਾਰ ਸਿਰੀ ਰਾਗੁ ਮ : ੩)

ਭਾਈ ਗੁਰਦਾਸ ਜੀ ਵੀ ਰਾਗਾਂ ਵਿਚੋਂ ਸ੍ਰੀ ਰਾਗ ਨੂੰ ਹੀ ਸਰਬੋਤਮ ਮੰਨਦੇ ਹਨ :

"ਰਾਗਨ ਮੇਂ ਸਿਰੀ ਰਾਗੁ ਪਾਰਸ ਪਰਧਾਨ ਹੈ ॥"

ਗੁਰਮਤਿ ਸੰਗੀਤ ਦਾ ਆਧਾਰ ਗ੍ਰੰਥ ਗੁਰੂ ਗ੍ਰੰਥ ਸਾਹਿਬ ਹੈ। ਭੈਰਵ ਰਾਗ ਦੀ ਪ੍ਰਾਥਮਿਕਤਾ ਬਾਰੇ ਜਾਂ ਇਸ ਨੂੰ ਪਹਿਲਾ ਰਾਗ ਮੰਨਣ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਸੰਕੇਤ ਨਹੀਂ ਮਿਲਦਾ। ਸੋ ਗੁਰਮਤਿ ਸੰਗੀਤ ਵਿਚ ਪਹਿਲਾ ਰਾਗ ਸਿਰੀ ਹੈ, ਭੈਰਵ ਨਹੀਂ।

ਆਰੋਹ :—ਸਾਰੇ ਗ ਮ ਪ ਧੁ, ਨੀ ਸਾਂ

ਜਾਂ

ਨ਼ੀ ਸਾ ਗ ਮ, ਧੁ ਨੀਸਾਂ

ਅਵਰੋਹ :—ਸਾਂ ਨੀਧੁ, ਪ, ਮ ਗ ਰੇ, ਸਾ।

ਮੁਖ ਅੰਗ :—ਗ ਮ ਨੀ ਨੀ ਨੀ ਧੁ ਧੁ ਪ, ਗ ਮ ਗ ਗ ਰੇ ਰੇ ਸਾ।

## ਰਾਗੁ ਭੈਰਉ

### ਸੁਰ ਵਿਸਤਾਰ

1. (ਸਾ), ਗ ਮ ਰੇ ਰੇ, ਸਾ(ਸਾ), ਨ਼ੀਸਾ ਰੇ ਰੇ ਸਾ, ਰੇ ਰੇ ਸਾਨ਼ੀ ਸਾ, ਨ਼ੀਸਾ ਧ਼ੁ ਧ਼ੁ ਸਾ, ਸਾਰੇ ਨ਼ੀਸਾ ਧ਼ੁ ਧ਼ ਪ਼, ਮ਼ ਪ਼ ਗ਼ ਮ਼ ਧ਼ੁ ਧ਼ ਪ, ਮ਼ ਪ਼ ਗ਼ ਮ਼ ਧ਼ੁ ਧ਼ੁ ਸਾ, ਨ਼ੀਸਾ, ਧ਼ ਨ਼ੀਸਾਰੇ ਨ਼ੀਸਾ ਗ ਮ ਰੇ ਰੇ ਸਾ, ਸਾਰੇ ਸਾਸਾ, ਨ਼ੀਸਾ ਗ ਗ ਮ, ਗ ਮ ਰੇ ਰੇ ਸਾ, ਧ਼ੁਨ਼ੀ ਸਾਰੇ ਨ਼ੀਸਾ ਗ ਗ ਮ,ਗਮਰੇ, ਗਮਪ ਮ ਗ ਮਰੇ, ਰੇ ਗ ਮ ਪ ਗ ਮਰੇ, ਰੇ ਗ ਕ ਮ ਗਮ, ਪ ਗਮ, ਪਮ ਗਰੇ, ਗਮਰੇ, ਰੇ ਰੇ, ਸਾ, ਨ਼ੀਸਾ ਗਮ ਪ ਮ ਗ, ਮਗ ਰੇ ਰੇ ਸਾ, ਨ਼ੀਸਾ, ਧ਼ੁ ਧ਼ੁ ਪ਼, ਗ਼ ਮ਼ ਧ਼ੁ ਧ਼ੁ ਸਾ, ਨ਼ੀ ਨ਼ੀ ਰੇ ਸਾ।

2. ਰੇ ਰੇ ਸਾ ਨ਼ੀ ਸਾ, ਨ਼ੀਸਾ ਗ ਗ ਮ, ਗ ਮ ਰੇ ਸਾ, ਗ ਗ ਮ, ਨ਼ੀਸਾ ਗਮ ਰੇ ਰੇ, ਪ ਮ ਗਮ ਰੇ ਰੇ, ਸਾ, ਨ਼ੀ ਸਾ ਗੁ ਮ ਪ ਗਮ ਧੁ ਧੁਪ, ਧੁ ਧੁ ਪ ਮ ਗ ਮ, ਧੁ ਧੁ ਪ, ਗਮ ਧੁ ਧੁ ਨੀ ਧੁਪ ਮ ਗ ਪ, ਰ ਮ ਧੁ ਧੁ ਪ, ਗ ਮਪ ਗਮ ਧੁ ਧ ਨੀ, ਨ਼ੀ, ਨੀ, ਧੁ ਧੁ ਪ, ਨੀ ਨੀ ਧੁ ਧ ਮ ਗ ਪ, ਗ ਮ ਧੁ ਧੁ ਪ, ਗ ਮ ਧੁ ਧੁ, ਨੀ ਨੀਸਾਂ, ਨੀਸਾਂ, ਨੀਸਾਂ ਰੇਂ ਸਾਂ ਨੀਸਾਂ, ਧੁ ਧੁ ਪ, ਮ ਪ ਗ ਮ ਧੁ ਧੁ, ਪ, ਨ਼ੀਸ ਪ. ਮ ਪ ਮ ਗ, ਪ ਗ ਮ, ਰੇ ਰੇ, ਸਾ, ਧੁ ਧੁ ਰੇ ਸਾ।

3, ਨ਼ੀ ਸਾ ਗ ਮ ਪ, ਗ ਮ ਧੁ ਧੁ ਨੀ, ਧੁ ਪ ਮ ਪ ਗ ਮ ਧੁ ਧੁ ਸਾਂ ਨੀਸਾਂ, ਸਾਂਨੀ ਧੁਪ ਮ ਪ ਗਮ ਧੁ ਨੀਸਾਂ, ਧੁ ਨੀਸਾਂ ਰੁੇਂ ਨੀਸਾਂ ਰੁੇਂ ਰੁੇਂਸਾਂ, ਨੀਸਾਂ ਗਂ, ਰੁੇਂ ਰੁੇਂ ਸਾਂ, ਗਮ ਧ ਨੀ ਸਾਂਰੁੇਂ ਨੀਸਾਂ ਗਂ ਮਂ ਰੁੇਂ ਰੁੇਂ ਸਾਂ, ਰੁੇਂ ਸਾਂ ਨੀ ਸਾਂ, ਨੀਸਾਂ ਧੁ ਨੀ ਪ ਧੁ ਮਪ ਗਮ ਧੁਾ ਨੀਸਾਂ. ਧੁਨੀ ਸਾਂਰੁੇਂ ਨੀਸਾਂ ਗ ਗਂ ਮਂ, ਨੀਸਾਂ ਗਂ ਮਂ ਪਂ ਗਂ ਮਂ ਰੁੇਂ ਰੁੇਂ ਸਾਂ, ਮਂ ਗਂ ਰੁੇਂ ਰੁੇਂ ਸਾਂ ਨੀਸਾਂ ਰੁੇ ਰੁੇ ਸਾਂ, ਧੁਨੀ ਸਾਂਰੁੇਂ ਨੀਸਾਂ ਧੁ ਧੁ ਪ, ਮਪ ਗਮ ਧੁ ਧੁ ਪ, ਨੀਧੁ ਮ ਗ ਪ, ਗ ਮਰੁੇ, ਪਰੁੇ, ਰੁੇ ਸਾ, ਧੁਨ਼ਸਾ, ਨ਼ੀ ਨੀ ਰੁੇ ਸਾ ।

## ਰਾਗੁ ਭੈਰਉ ਮਹਲਾ ੪ ਚਉਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਹਰਿ ਜਨ ਸੰਤ ਕਰਿ ਕਿਰਪਾ ਪਗਿ ਲਾਇਣੁ ॥ ਗੁਰ ਸਬਦੀ ਹਰਿ ਭਜੁ ਸੁਰਤਿ ਸਮਾਇਣੁ ॥੧॥
ਮੇਰੇ ਮਨ ਹਰਿ ਭਜੁ ਨਾਮੁ ਨਰਾਇਣੁ ॥
ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ਗੁਰਮੁਖਿ ਭਵਜਲੁ ਹਰਿ ਨਾਮਿ ਤਰਾਇਣੁ ॥੧॥ ਰਹਾਉ ॥
ਸੰਗਤਿ ਸਾਧ ਮੇਲਿ ਹਰਿ ਗਾਇਣੁ ॥ ਗੁਰਮਤੀ ਲੇ ਰਾਮ ਰਸਾਇਣੁ ॥੨॥
ਗੁਰ ਸਾਧੂ ਅੰਮ੍ਰਿਤ ਗਿਆਨ ਸਰਿ ਨਾਇਣੁ ॥ ਸਭਿ ਕਿਲਵਿਖ ਪਾਪ ਗਏ ਗਾਵਾਇਣੁ ॥੩॥
ਤੂ ਆਪੇ ਕਰਤਾ ਸ੍ਰਿਸਟਿ ਧਰਾਇਣੁ ॥ ਜਨੁ ਨਾਨਕੁ ਮੇਲਿ ਤੇਰਾ ਦਾਸ ਦਸਾਇਣੁ ॥੪॥
(ਗੁ. ਗ੍ਰੰ. ਪੰਨਾ ੧੧੩੪)

**ਰਾਗੁ ਭੈਰਉ (ਭੈਰਵ)** — **ਤਿਨ ਤਾਲ**

| x | 2 | 0 | 3 |
|---|---|---|---|
| | **ਸਥਾਈ :** | ਗ ਮ ਧੁ ਧ | ਪ ਪ ਧੁ ਮ |
| | | ਮੇ ਰੇ ਮ ਨ | ਹ ਰਿ ਭ ਜੁ |
| ਗ ਮ ਪ ਮ | ਰੁੇ — ਸਾ ਸਾ | ਧੁ ਧੁ ਨੀ ਨੀ | ਸਾ ਸਾ — ਸਾ |
| ਨਾ s ਮੁ ਨ | ਰਾ s ਇ ਣੁ | ਹ ਰਿ ਹ ਰਿ | ਕ੍ਰਿ ਪਾ s ਕ |
| ਸਾਗ ਮਪ ਗ ਮ | ਰੁੇ — ਸਾ — | ਗ ਗ ਮ ਮ | ਪਪ ਧੁਧੁ ਨੀ ਸਾ |
| ਰੇs ss ਸੁ ਖ | ਦਾ s ਤਾ s | ਗੁ ਰ ਮੁ ਖਿ | ਭਵ ਜਲੁ ਹ ਰਿ |
| ਸਾਂਨੀ ਧੁਨੀ ਸਾਂਰੁੇ ਨੀਸਾਂ | ਧੁਪ ਮਪ ਮ ਗ | | |
| ਨਾs ss ਮਿs ਤs | ਰਾs ss ਇ ਣੁ | | |

| | | | |
|---|---|---|---|
| | ਅੰਤਰਾ : | ਗ ਗ ਮ ਮ | ਪ ਪ ਧੁ ਧ |
| | | ਹ ਰਿ ਜ ਨ | ਸੰ ਤ ਕ ਰਿ |
| ਸਾਂਸਾਂ ਸਾਂ ਸਾਂ ਸਾਂ | ਰੇਂ ਰੇਂ ਸਾਂ ਸਾਂ | ਧੁ ਧੁ ਨੀ ਸਾਂ | ਗਂ ਰੇਂ ਸਾਂ ਸਾ |
| ਕਿਰ ਪਾ ਪ ਗਿ | ਲਾ s ਇ ਣੁ | ਗੁਰ ਸ ਬ ਦੀ | ਹ ਰਿ ਭ ਜੁ |
| ਰੇਂਸਾਂ ਨੀਸਾਂ ਰੇਂ ਸਾ | ਧਨੀ ਪਧੁ ਮਪ ਮਗ | | |
| ਸੁs ਰs ਤਿ ਸ | ਮਾs ss ਇs ਣੁs | | |



## ਭੈਰਉ ਮਹਲਾ ੪

ਬੋਲਿ ਹਰਿ ਨਾਮੁ ਸਫਲ ਸਾ ਘਰੀ ॥ ਗੁਰ ਉਪਦਸਿ ਸਭਿ ਦੁਖ ਪਰਹਰੀ ॥੧॥
ਮੇਰੇ ਮਨ ਹਰਿ ਭਜੁ ਨਾਮੁ ਨਰਹਰੀ ॥
ਕਰਿ ਕਿਰਪਾ ਮੇਲਹੁ ਗੁਰੁ ਪੂਰਾ ਸਤਸੰਗਤਿ ਸੰਗਿ ਸਿੰਧੁ ਭਉ ਤਰੀ ॥੧॥ ਰਹਾਉ ॥
ਜਗਜੀਵਨੁ ਧਿਆਇ ਮਨਿ ਹਰਿ ਸਿਮਰੀ ॥ ਕੋਟ ਕੋਟੰਤਰ ਤੇਰੇ ਪਾਪ ਪਰਹਰੀ ॥੨॥
ਸਤਸੰਗਤਿ ਸਾਧ ਧੂਰਿ ਮੁਖਿ ਪਰੀ ॥ ਇਸਨਾਨੁ ਕੀਓ ਅਠਸਠਿ ਸੁਰਸਰੀ ॥੩॥
ਹਮ ਮੂਰਖ ਕਉ ਹਰਿ ਕਿਰਪਾ ਕਰੀ ॥ ਜਨੁ ਨਾਨਕੁ ਤਾਰਿਓ ਤਾਰਣ ਹਰੀ ॥੪॥੨॥
(ਗੁ. ਗ੍ਰੰ. ਪੰਨਾ ੧੧੩੪)

**ਰਾਗੁ ਭੈਰਉ** — **ਤਿੰਨ ਤਾਲ**

| X | 2 | O | 3 |
|---|---|---|---|
| | ਸਥਾਈ : | ਸਾ ਧੁ ਪ ਮ | ਗ ਮ ਗੁਮ ਪਮ |
| | | ਮੇ ਰੇ ਮ ਨ | ਹ ਰਿ ਭs ਜੁs |
| ਰੇ —ਰੇ ਮਮ ਗ | ਰੇ — ਸਾ — | ਨੀ ਸਾ ਗ ਮ | ਰੇ — ਸਾ — |
| ਨਾ sਮੁ ਨਰ ਹ | ਰੀ s s s | ਕ ਰਿ ਕਿ ਰ | ਪਾ s ਮੇ s |
| ਰੇਸਾ ਨੀਸਾ ਧੁ ਨੀ | ਧੁ ਰੁ ਸਾ ਸਾਸਾ | ਨੀ ਸਾ ਗ ਮ | ਪ — ਪ ਧੁਨੀ |
| ਲਹੁ ss ਗੁ ਰ | ਪੂ s ਰਾ ਸਤਿ | ਸੰ s ਗ ਤਿ | ਸੰ s ਗਿ ਸਿੰs |
| ਸਾਂਰੇਂ ਨੀ ਸਾਂ ਸਾਂ | ਨੀਨੀ ਧੁਪ ਮਪ ਮਗ | | |
| ss ਧੁ ਭਉ ਤ | ਰੀs ss ss ss | | |

| | | | |
|---|---|---|---|
| | ਅੰਤਰਾ : | ਗੁ ਗ ਮ ਮ | ਧੁ — ਨੀ ਨੀ |
| | | ਬੋ ਲਿ ਹ ਰਿ | ਨਾ S ਮੁ ਸ |
| ਸਾਂ ਸਾਂ ਸਾਂ ਸਾਂ | ਰੇ — ਸਾ — | ਨੀ ਸਾਂ ਗਾਂ ਮਂ | ਰੇਂ ਰੇਂ ਸਾਂ ਸਾਂ |
| ਫ ਲ ਸਾ ਘ | ਗੀ S S S | ਗੁ ਰ ਉ ਪ | ਦੇ ਸਿ ਸ ਭਿ |
| ਪਧੁ ਨੀਸਾਂ ਰੇਸਾਂ ਨੀਸਾਂ | ਨੀਨੀ ਧੁਪ ਮਪ ਮਗ | | |
| ਦੁS ਖS ਪਰ ਹS | ਰੀS SS SS SS | | |



## ਭੈਰਉ ਮਹਲਾ ੪

ਸੁਕ੍ਰਿਤੁ ਕਰਣੀ ਸਾਰੁ ਜਪਮਾਲੀ ॥ ਹਿਰਦੈ ਫੇਰਿ ਚਲੈ ਤੁਧੁ ਨਾਲੀ ॥੧॥
ਹਰਿ ਹਰਿ ਨਾਮੁ ਜਪਹੁ ਬਨਵਾਲੀ ॥
ਕਰਿ ਕਿਰਪਾ ਮੇਲਹੁ ਸਤਸੰਗਤਿ ਤੂਟਿ ਗਈ ਮਾਇਆ ਜਮ ਜਾਲੀ ॥੧॥ ਰਹਾਉ ॥
ਗੁਰਮੁਖਿ ਸੇਵਾ ਘਾਲਿ ਜਿਨਿ ਘਾਲੀ ॥ ਤਿਸੁ ਘੜੀਐ ਸਬਦੁ ਸਚੀ ਟਕਸਾਲੀ ॥੨॥
ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ ॥ ਵਿਚਿ ਕਾਇਆ ਨਗਰ ਲਧਾ ਹਰਿ ਭਾਲੀ ॥੩॥
ਹਮ ਬਾਰਿਕ ਹਰਿ ਪਿਤਾ ਪ੍ਰਤਿਪਾਲੀ ॥ ਜਨ ਨਾਨਕ ਤਾਰਹੁ ਨਦਰਿ ਨਿਹਾਲੀ ॥੪॥੩॥

(ਗੁ. ਗ੍ਰੰ. ਪੰਨਾ ੧੧੩੪)

**ਰਾਗੁ ਭੈਰਉ** — **ਤਿੰਨ ਤਾਲ**

| X | 2 | 0 | 3 |
|---|---|---|---|
| | | ਸਥਾਈ : | ਮ ਗਮ ਪ ਮਪ |
| | | | ਹ ਰਿS ਹ ਰਿS |
| ਧੁ ਧੁ ਪ ਪ | ਧੁਪ ਮਪ ਗਮ ਪਮ | ਰੇ ਰੇ ਸਾ — | ਮ ਮ ਮ ਮ |
| ਨਾ S ਮੁ ਜ | ਪਹੁ SS ਬS ਨS | ਵਾ S ਲੀ S | ਕ ਰਿ ਕਿ ਰ |
| ਮਗ ਰੇ ਰੇਗ ਮਪ | ਮ ਗ ਪ ਮ | ਰੇ ਰੇ ਸਾ ਸਾ | ਨੀ ਸਾ ਗ ਮ |
| ਪਾS S ਮੇS SS | ਲ ਹੁ ਸ ਤ | ਸੰ S ਗ ਤਿ | ਤੁ S ਟਿ ਗ |
| ਪ — ਗ ਮ | ਮਪ ਧੁਸਾ ਨੀ ਸਾਂ | ਨੀਧੁ ਮਪ ਧੁਪ ਮਗ | |
| ਈ S ਮਾ S | ਇਆ SS ਜ ਮ | ਜਾS SS ਲੀS SS | |

| | | | |
|---|---|---|---|
| | | **ਅੰਤਰਾ :** | ਮ — ਪ ਪ |
| | | | ਸੁ s ਕ੍ਰਿ ਤੁ |
| ਧੁ ਧੁ ਨੀ — | ਸਾਂ ਸਾਂ ਸਾਂ ਸਾਂ | ਧੁਨੀ ਸਾਂਰੇਂ ਸਾਂਨੀ ਸਾਂ | ਸਾਂ ਸਾਂ ਗਂ ਮਂ |
| ਕ ਰ ਣੀ s | ਸਾ ਰੁ ਜ ਪ | ਮਾs ss ਲੀs s | ਹਿ ਰ ਦੈ s |
| ਰੇਂ — ਸਾਂ ਸਾਂ | ਪਧੁ ਨੀਸਾਂ ਰੇਂਸਾਂ ਨੀਸਾਂ | ਨੀਧੁ ਮਪ ਧੁਪ ਮਗ | |
| ਫੇ s ਰਿ ਚ | ਲੈs ss ਤੁs ਧੁs | ਨਾs ss ਲੀs ss | |



## ਭੈਰਉ ਮਹਲਾ ੪

ਸਭਿ ਘਟ ਤੇਰੇ ਤੂ ਸਭਨਾ ਮਾਹਿ ॥ ਤੁਝ ਤੇ ਬਾਹਰਿ ਕੋਈ ਨਾਹਿ ॥੧॥
ਹਰਿ ਸੁਖਦਾਤਾ ਮੇਰੇ ਮਨ ਜਾਪੁ ॥
ਹਉ ਤੁਧੁ ਸਾਲਾਹੀ ਤੂ ਮੇਰਾ ਹਰਿ ਪ੍ਰਭੁ ਬਾਪੁ ॥੧॥ ਰਹਾਉ ॥
ਜਹ ਜਹ ਦੇਖਾ ਤਹ ਹਰਿ ਪ੍ਰਭੁ ਸੋਇ ॥ ਸਭ ਤੇਰੈ ਵਸਿ ਦੂਜਾ ਅਵਰੁ ਨ ਕੋਇ ॥੨॥
ਜਿਸ ਕਉ ਤੁਮ ਹਰਿ ਰਾਖਿਆ ਭਾਵੈ ॥ ਜਿਸ ਕੈ ਨੇੜੈ ਕੋਇ ਨ ਜਾਵੈ ॥੩॥
ਤੂ ਜਲਿ ਥਲਿ ਮਹੀਅਲਿ ਸਭ ਤੈ ਭਰਪੂਰਿ ॥ ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ ॥੪॥੪॥
(ਗੁ. ਗ੍ਰੰ. ਪੰਨਾ ੧੧੩੪)

**ਰਾਗੁ ਭੈਰਉ** **ਤਿੰਨ ਤਾਲ**

| X | 2 | O | 3 |
|---|---|---|---|
| | | **ਸਥਾਈ :** ਮ | ਗ ਰੇ — ਸਾ |
| | | ਹ | ਰਿ ਸੁ s ਖ |
| ਰੇ — ਸਾ ਸਾ | ਸਾਗ ਮਪ ਗ ਮ | ਧੁ ਧੁ ਪ ਪ | ਧੁ ਮ ਪ ਗ |
| ਦਾ s ਤਾ ਮੇ | ਰੇ- ss ਮ ਨ | ਜਾ s ਪੁ ਹਉ | ਤੁ ਧੁ ਸਾ ਲਾ |
| ਮਪ ਧੁਸਾਂ ਧੁ ਪ | ਧੁ ਮ ਗਮ ਪਮ | ਰੇ — ਸਾ | |
| ਹੀs ss ਤੂ ਮੇਰਾ | ਹ ਰਿ ਪ੍ਰs ਭੁs | ਬਾ s ਪ | |

| | | | |
|---|---|---|---|
| | | **ਅੰਤਰਾ :** ਨੀ | ਧੁ ਮ — ਪ |
| | | ਸ | ਭਿ ਘ s ਟ |
| ਧੁ ਸਾਂ ਸਾਂ ਸਾਂ | ਸਾਂ ਸਾਂ ਸਾਂ — | ਰੇਂ ਰੇਂ ਸਾਂ ਧੁ | ਨੀ ਧੁਨੀ ਸਾਂਰੇਂ ਨੀਸਾਂ |
| ਤੇ s ਰੇ ਤੂ | ਸ ਭ ਨਾ s | ਮਾ s ਹਿ ਤੁ | ਝ ਤੇs ss ss |
| ਗਾਂ ਰੇਂ ਸਾਂ ਸਾਂ | ਸਾਂਨੀ ਧੁਨੀ ਸਾਂਰੇਂ ਨੀਸਾਂ | ਨੀਧੁ ਮਪ ਗ | |
| ਬਾ s ਹ ਰਿ | ਕੋs ss ਈs ss | ਨਾs ss ਹਿ | |



## ਭੈਰਉ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮ ਮੁਰਾਰਿ ॥
ਮਸਤਕਿ ਭਾਗੁ ਹੋਵੈ ਜਿਸੁ ਲਿਖਿਆ ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮ੍ਹਾਰਿ ॥੧॥
ਮਧੁਸੂਦਨੁ ਜਪੀਐ ਉਰ ਧਾਰਿ ॥
ਦੇਹੀ ਨਗਰਿ ਤਸਕਰ ਪੰਚ ਧਾਤੂ ਗੁਰ ਸਬਦੀ ਹਰਿ ਕਾਢੇ ਮਾਰਿ ॥੧॥ ਰਹਾਉ ॥
ਜਿਨ ਕਾ ਹਰਿ ਸੇਤੀ ਮਨੁ ਮਾਨਿਆ ਤਿਨ ਕਾਰਜ ਹਰਿ ਆਪਿ ਸਵਾਰਿ ॥
ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਅੰਗੀਕਾਰੁ ਕੀਆ ਕਰਤਾਰਿ ॥੨॥
ਮਤਾ ਮਸੂਰਤਿ ਤਾਂ ਕਿਛੁ ਕੀਜੈ ਜੇ ਕਿਛੁ ਹੋਵੈ ਹਰਿ ਬਾਹਰਿ ॥
ਜੋ ਕਿਛੁ ਕਰੈ ਸੋਈ ਭਲ ਹੋਸੀ ਹਰਿ ਧਿਆਵਹੁ ਅਨਦਿਨੁ ਨਾਮੁ ਮੁਰਾਰਿ ॥੩॥
ਹਰਿ ਜੋ ਕਿਛੁ ਕਰੇ ਸੁ ਆਪੇ ਆਪੇ ਓਹੁ ਪੂਛਿ ਨ ਕਿਸੈ ਕਰੈ ਬੀਚਾਰਿ ॥
ਨਾਨਕ ਸੋ ਪ੍ਰਭੁ ਸਦਾ ਧਿਆਈਐ ਜਿਨਿ ਮੇਲਿਆ ਸਤਿਗੁਰੁ ਕਿਰਪਾ ਧਾਰਿ ॥੪॥੧॥੫॥

(ਗੁ. ਗ੍ਰੰ. ਪੰਨਾ ੧੧੩੫)

**ਰਾਗੁ ਭੈਰਉ** **ਤਿੰਨ ਤਾਲ**

| X | 2 | O | 3 |
|---|---|---|---|
| | | ਨੀ ਨੀ | |
| | **ਸਥਾਈ :** | ਗ ਮ ਧੁ ਧੁ | ਪ ਪ ਧੁ ਮ |
| | | ਮ ਧੁ ਸੂ s | ਦ ਨ ਜ ਪੀ |

| | | | |
|---|---|---|---|
| ਧੁਧੁ ਪਮ ਪ ਪ | ਮਪ ਧੁਪ ਮ ਗ | ਮ — ਮ — | ਪਗ ਮ ਰੇ ਸਾਸਾ |
| ਐs ss ਉ ਰ | ਧਾs ss s ਰਿ | ਦੇ s ਹੀ s | ਨs ਗ ਰਿ ਤਸ |
| ਧੁ ਧੁ ਨ਼ੀ ਸਾ | ਰੇ ਰੇ ਸਾ — | ਨ਼ੀ ਸਾ ਗਾ ਮ | ਪ — ਪ ਧੁ |
| ਕ ਰ ਪ ਚ | ਧਾ s ਤੂ s | ਗੁ ਰ ਸ ਬ | ਦੀ s ਹ ਰਿ |
| ਪਧੁ ਨੀਸਾਂ ਰੇਂਸਾਂ ਨੀਸਾਂ | ਨੀਧੁ ਮਪ ਧੁਪ ਮਗ | | |
| ਕਾs ss ਢੇs ss | ਮਾs ss ss sਰਿ | | |
| | **ਅੰਤਰਾ :** | ਗ ਗ ਮ — | ਧੁ ਧੁ ਨੀ ਨੀ |
| | | ਹ ਰਿ ਕਾ s | ਸੰ ਤੁ ਹ ਰਿ |
| ਸਾਂ — ਸਾਂ ਸਾਂ | ਰੇਂ ਰੇਂ ਸਾਂਸਾਂ ਸਾਂਸਾਂ | ਨੀ ਸਾਂ ਗਂ ਮਂ | ਰੇਂ ਰੇਂ ਸਾਂ ਸਾਂ |
| ਕੀ s ਹ ਰਿ | ਮੂ s ਰਤਿ ਜਿਸੁ | ਹਿ ਰ ਦੈ ਹਰਿ | ਨਾ s ਮੁ ਮੁ |
| ਰੇਂਸਾਂ ਨੀਸਾਂ ਰੇਂ ਸਾਂ | ਧੁ ਧੁ ਪ ਪ | ਧ ਮ ਪ ਗ | ਮਪ ਧੁਸਾਂ ਧੁ ਪ |
| ਰਾs ss s s | s s s ਰਿ | ਮ ਸ ਤ ਕਿ | ਭਾs ss ਗੁ ਹੋ |
| ਧੁ ਮ ਗਮ ਪਮ | ਰੇ ਰੇ ਸਾ ਸਾ | ਨ਼ੀ ਸਾ ਗ ਮ | ਪਪ ਪ ਪ ਧੁ |
| ਵੈ s ਜਿਸ ਮੁs | ਲਿ ਖਿ ਆ ਸੋ | ਗੁ ਰ ਮ ਤਿ | ਹਿਰ ਦੈ ਹ ਰਿ |
| ਪਧੁ ਨੀਸਾਂ ਰੇਂਸਾਂ ਨੀਸਾਂ | ਨੀਧੁ ਮਪ ਧੁਪ ਮਗ | | |
| ਨਾs ss ਮੁs ਸs | ਮੁs ss ss sਰਿ | | |



## ਭੈਰਉ ਮਹਲਾ ੪

ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ ॥
ਤਿਨ ਕਾ ਦਰਸੁ ਦੇਖਿ ਮਨੁ ਬਿਗਸੈ ਖਿਨੁ ਖਿਨੁ ਤਿਨ ਕਉ ਹਉ ਬਲਿਹਾਰੀ ॥ ੧ ॥
ਹਰਿ ਹਿਰਦੈ ਜਪਿ ਨਾਮੁ ਮੁਰਾਰੀ ॥
ਕ੍ਰਿਪਾ ਕ੍ਰਿਪਾ ਕਰਿ ਜਗਤ ਪਿਤ ਸੁਆਮੀ ਹਮ ਦਾਸਨਿ ਦਾਸ ਕੀਜੈ ਪਨਿਹਾਰੀ ॥ ੧ ॥ ਰਹਾਉ ॥
ਤਿਨ ਮਤਿ ਊਤਮ ਤਿਨ ਪਤਿ ਊਤਮ ਜਿਨ ਹਿਰਦੈ ਵਸਿਆ ਬਨਵਾਰੀ ॥
ਤਿਨ ਕੀ ਸੇਵਾ ਲਾਇ ਹਰਿ ਸੁਆਮੀ ਤਿਨ ਸਿਮਰਤ ਗਤਿ ਹੋਇ ਹਮਾਰੀ ॥ ੨ ॥
ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ ॥
ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ ॥ ੩ ॥
ਹਰਿ ਆਪਿ ਬੁਲਾਵੈ ਆਪੇ ਬੋਲੈ ਹਰਿ ਆਪਿ ਨਿਰੰਜਨੁ ਨਿਰੰਕਾਰੁ ਨਿਰਾਹਾਰੀ ॥
ਹਰਿ ਜਿਸੁ ਤੂ ਮੇਲਹਿ ਸੋ ਤੁਧੁ ਮਿਲਸੀ ਜਨ ਨਾਨਕ ਕਿਆ ਏਹਿ ਜੰਤ ਵਿਚਾਰੀ ॥
੪ ॥ ੨ ॥ ੬ ॥
(ਗੁ. ਗ੍ਰੰ. ੧੧੩੫)

**ਰਾਗੁ ਭੈਰਉ** — **ਤਿੰਨ ਤਾਲ**

| X | | | | 2 | | | | O | | | | 3 | | | |
|---|---|---|---|---|---|---|---|---|---|---|---|---|---|---|---|
| | | | | | | | | | | | **ਸਥਾਈ :** | ਧੁਧੁ | ਪਮ | ਪਪ | ਮਗਂ |
| | | | | | | | | | | | | ਹS | ਰਿS | ਹਿS | ਰS |
| ਮ | — | ਮ | ਮ | ਸਾਗ | ਮਪ | ਗ | ਮ | ਰੇ | ਰੇ | ਸਾ | — | ਮ | ਗ | — | ਮ |
| ਦੈ | S | ਜ | ਪਿ | ਨਾS | SS | ਮੁ | ਮੁ | ਰਾ | S | ਰੀ | S | ਕ੍ਰਿ | ਪਾ | S | ਕ੍ਰਿ |
| ਰੇ | — | ਸਾਸਾ | ਸਾ | ਧੁ | ਨੀ | ਧੁ | ਸਾ | ਨੀਸਾ | ਰੇਰੇ | ਸਾ | ਸਾਸਾ | ਨੀ | ਸਾ | ਗ | ਮ |
| ਪਾ | S | ਕਰਿ | ਜ | ਗ | ਤ | ਪਿ | ਤ | ਸੁਆ | SS | ਮੀ | ਹਮ | ਦਾ | S | ਸ | ਨਿ |
| ਪ | — | ਗ | ਮ | ਪਧ | ਨੀਸਾਂ | ਰੇਂ | ਸਾਂ | ਧੁਨੀ | ਪਧੁ | ਮਪ | ਗਮ | | | | |
| ਦਾ | S | ਸ | ਕੀ | ਜੈS | SS | ਪ | ਨਿ | ਹਾ | SS | ਰੀS | SS | | | | |
| | | | | | | | | | | | **ਅੰਤਰਾ :** | ਪ | — | ਗ | ਮ |
| | | | | | | | | | | | | ਤੇ | S | ਸਾ | S |
| ਧੁ | — | ਨੀ | ਨੀ | ਸਾਂ | — | ਸਾਂ | — | ਰੇਂ | ਰੇਂ | ਸਾਂ | — | ਧੁ | ਨੀ | ਧੁ | ਸਾਂ |
| ਧ | S | ਹ | ਰਿ | ਮੇ | S | ਲਹੁ | S | ਸੁਆ | S | ਮੀ | S | ਜਿ | ਨ | ਜ | ਪਿ |

